# ਸੁੰਞਾ ਆਹਲਣਾ

ਸੋਹਣ ਸਿੰਘ 'ਸੀਤਲ'




ਮਿਲਣ ਦਾ ਪਤਾ :
ਲਾਹੌਰ ਬੁਕ ਸ਼ਾਪ, ਲੁਧਿਆਣਾ

# ੧

ਉਹ ਕਰੂਪ ਵੀ ਸੀ ਤੇ ਥੋੜੀ ਥੋੜੀ ਕਮਲੀ ਵੀ, ਫਿਰ ਵੀ ਉਹਨੂੰ ਮਰਦ-ਸਾਥੀ ਮਿਲ ਗਿਆ। ਇਸ ਦੇਸ਼ ਵਿਚ ਹਰ ਇਸਤਰੀ-ਸਰੀਰ ਵਾਸਤੇ ਪਤੀ ਮਿਲ ਜਾਂਦਾ ਹੈ, 'ਮਨ ਕਾ ਮੀਤ' ਚਾਹੇ ਮਿਲੇ, ਚਾਹੇ ਨਾ।

ਸਾਰੇ ਪਿੰਡ ਵਿਚ ਚਰਚਾ ਸ਼ੁਰੂ ਹੋ ਗਈ, "ਲੈ ਭਈ ! ਰਾਮਾ ਮਹਿਰਾ ਵੀ ਟੱਬਰ ਵਾਲਾ ਬਣ ਗਿਆ ਈ। ਧੌਂਕਲ ਵਾਲਾ ਤਾਰ ਗਿਆ ਉਹਨੂੰ ਤਾਂ, ਧੌਂਕਲ ਵਾਲਾ।"

ਰਾਮਾ ਮਹਿਰਾ ਪੰਜਤਾਲੀ ਸਾਲ ਦਾ ਹੋ ਗਿਆ ਸੀ। ਪਰ ਉਹ ਆਪਣੇ ਵੱਲੋਂ ਸਾਰਾ ਟਿੱਲ ਲਾ ਕੇ ਪੈਂਤੀ ਸਾਲ ਦਾ ਬਣਿਆਂ ਰਹਿਣ ਦਾ ਯਤਨ ਕਰਦਾ। ਸਰਸਰੀ ਨਜ਼ਰ ਨਾਲ ਵੇਖਣ 'ਤੇ ਉਹ ਆਪਣੇ ਯਤਨ ਵਿਚ ਕੁਛ ਸਫ਼ਲ ਵੀ ਹੋ ਜਾਂਦਾ। ਉਹਦਾ ਮਧਰਾ ਕੱਦ ਉਮਰ ਲੁਕਾਉਣ ਵਿਚ ਉਹਦੀ ਮਦਦ ਕਰਦਾ। ਕੁਛ ਉਹ ਕਾਲੇ ਪਾਲਸ਼ ਦੀ ਸਹਾਇਤਾ ਵੀ ਲੈ ਲੈਂਦਾ। ਪਰ ਮੂੰਹ ਦੀਆਂ ਝੁਰੜੀਆਂ ਕਿਸੇ ਕਿਸੇ ਵੇਲੇ ਭੇਤ ਭੰਨ ਦੇਂਦੀਆਂ, ਖ਼ਾਸ ਕਰ ਜਦੋਂ ਉਹ ਉਦਾਸ ਹੁੰਦਾ।

ਚਲੋ, ਖਹਿੜਾ ਛੁੱਟਾ। ਹੁਣ ਉਹਨੂੰ ਕਿਸੇ ਗੱਲ ਦੀ ਵੀ ਚਿੰਤਾ ਨਹੀਂ ਸੀ ਰਹਿ ਗਈ। ਉਹ ਟੱਬਰ ਵਾਲਾ ਬਣ ਗਿਆ ਸੀ।

ਪੂਰੇ ਮਹੀਨੇ ਪਿਛੋਂ ਉਹ ਮੋਢੇ ਤੇ ਘੜਾ ਚੁਕ ਕੇ ਖੂਹ 'ਤੇ ਗਿਆ। 'ਯਾ ਪੀਰ ਧੌਂਕਲ ਵਾਲਿਆ ! ਤੇਰਾ ਆਸਰਾ ਈ।' ਕਹਿ ਕੇ ਉਹਨੇ ਘੜਾ ਖੂਹ ਵਿਚ ਵਗਾ ਦਿਤਾ। ਮਾੜੀ ਜੇਹੀ ਵਾਜ ਦੇ ਕੇ ਘੜਾ ਪਾਣੀ ਵਿਚ ਟੁੱਭੀ ਲਾ ਗਿਆ। ਇਕ ਮਿੰਟ ਪਿਛੋਂ ਭਰਿਆ ਹੋਇਆ ਘੜਾ ਰਾਮੇ ਦੇ ਮੋਢੇ 'ਤੇ ਸੀ। ਉਹਦੇ ਪੈਰਾਂ ਦੀ ਛੁਹ ਵੇਖਣ ਵਾਲੀ ਸੀ। ਪਿੰਡ ਦੀਆਂ ਗਲੀਆਂ ਅਜ ਉਹਨੂੰ ਵਸਦੀਆਂ ਪਰਤੀਤ ਹੋ ਰਹੀਆਂ ਸਨ। ਪਹਿਲੇ ਘਰ ਵੜਦਿਆਂ ਹੀ ਚਾਚੀ ਪਰਤਾਪੀ ਨੇ ਉਹਦਾ ਸਵਾਗਤ ਕੀਤਾ, "ਹੈਂ ਵੇ ਮੌਤ ਪੈਣਿਆਂ ! ਕਿੱਧਰ ਉੱਜੜ ਗਿਆ ਸੈਂ। ਮ੍ਹੀਨੇ ਪਿਛੋਂ ਆ

ਵੜਿਆਂ ਏਂ ।"

"ਉੱਜੜਿਆ ਨਹੀਂ, ਚਾਚੀ ! ਮੈਂ ਤਾਂ ਵੱਸ ਪਿਆਂ । ਤੈਨੂੰ ਸਗੋਂ ਗੁੜ ਵੰਡਣਾ ਚਾਹੀਦਾ ਏ ।" ਰਾਮੇ ਦੀ ਵਾਜ ਵਿਚ ਕੋਈ ਅਨੋਖਾ ਉਤਸ਼ਾਹ ਸੀ ।

"ਹਾਂ, ਵੇ ਸੱਚ, ਕਿੱਥੋਂ ਅਟੇਰ ਲਿਆਇਆ ਏਂ ?" ਪਰਤਾਪੀ ਨੇ ਪਿਛਲੇ ਸਾਰੇ ਗਿਲ੍ਹੇ ਭੁਲਾ ਕੇ ਨਵਾਂ ਸਵਾਲ ਕੀਤਾ । "ਤੈਨੂੰ ਤਾਂ ਧੌਂਕਲ ਵਾਲਾ ਚੰਗਾ ਜਲਿਆ ।"

"ਬੱਸ, ਧੌਂਕਲ ਵਾਲੇ ਦੀ ਈ ਮੇਹਰ ਹੋਈ ਏ । ਨਹੀਂ ਤਾਂ ਸਾਡੇ ਭਾਗਾਂ ਵਿਚ ਕਿੱਥੇ ਸੀ ਘਰ ਦੀਆਂ ਪੱਕੀਆਂ ।" ਰਾਮੇ ਨੇ ਘੜਵੰਜੀ ਉਤੇ ਪਏ ਘੜੇ ਵਿਚ ਪਾਣੀ ਪਲਟਦਿਆਂ ਸ਼ਰਧਾ ਨਾਲ ਕਿਹਾ ।

"ਕਿਤੇ ਰਾਹ ਵਿਚ ਜਾਂਦਿਆਂ ਈਂ ਸੀਟੀ ਰਲਾ ਲਈ ਸਈ ? ਮੌਤ ਪੈਣਿਆਂ, ਤੇਰੇ ਵਰਗੇ ਮੁਸ਼ਟੰਡੇ ਹੋਰ ਐਵੇਂ ਤਾਂ ਨਹੀਂ ਸੰਗ ਨਾਲ ਜਾਂਦੇ ।" ਪਰਤਾਪੀ ਨੇ ਠੱਠੇ ਨਾਲ ਕਿਹਾ । ਰਾਮੇ ਦੇ ਖਿੜੇ ਹੋਏ ਮੂੰਹ ਵਲ ਵੇਖ ਕੇ ਪਰਤਾਪੀ ਦੇ ਆਟਾ ਛਾਣਦੇ ਹੱਥ ਪਲ ਦਾ ਪਲ ਰੁਕ ਗਏ ਸਨ ।

"ਤੋਵਾ ਮੇਰੀ ! ਚਾਚੀ, ਭਲਾ ਕਿਸੇ ਦੀ ਜਾਹ ਏ, ਸੰਗ ਵਿਚ ਜਾਂਦਿਆਂ ਕਿਸੇ ਵਲ ਅੱਖ ਮੈਲੀ ਕਰਕੇ ਵੇਖਣ ਦੀ ? ਧੌਂਕਲ ਵਾਲਾ ਜਾਹਰਾ ਪੀਰ ਏ । ਉਹਦੀ ਜੂਹ ਵਿਚ ਜਾਂਦਿਆਂ ਈਂ ਐਸੇ ਵੈਸੇ ਉਚੱਕੇ ਜੂੜੇ ਜਾਂਦੇ ਨੇ ।" ਰਾਮਾ ਆਪਣੇ ਪੀਰ ਦੀ ਵਡਿਆਈ ਵਧਾ ਚੜ੍ਹਾ ਕੇ ਕਰ ਰਿਹਾ ਸੀ ।

"ਹੱਛਾ ਫਿਰ ਇਹ ਢੋ ਕਿਵੇਂ ਢੁੱਕਾ । ਬਹਿ ਜਾ ਖਾਂ ਪਲ ।" ਪਰਤਾਪੀ ਨੇ ਲਾਗੇ ਡੱਠੇ ਮੰਜੇ ਵਲ ਇਸ਼ਾਰਾ ਕਰਦਿਆਂ ਕਿਹਾ ।

"ਸੁਣ ਲੈ ।" ਰਾਮਾ ਸੁਨਾਉਣ ਦੀ ਇਛਿਆ ਨਾਲ ਮੰਜੇ 'ਤੇ ਬਹਿ ਗਿਆ । ਘੜਾ ਉਹਨੇ ਪੈਂਦ ਓਤੇ ਰਖ ਲਿਆ । ਉਹਨੂੰ ਚੇਤਾ ਹੀ ਭੁਲ ਗਿਆ, ਕਿ ਉਹਨੇ ਅਜੇ ਪੰਝੀਆਂ ਘਰਾਂ ਦਾ ਪਾਣੀ ਭਰਨਾ ਸੀ । ਬੱਸ, ਪਿਛਲੇ ਜਰਮਾਂ ਦੇ ਜਲ-ਸੰਜੋਗ ਦੀ ਗੱਲ ਏ । ਨਹੀਂ ਤਾਂ ਕਿਥੇ ਰਿਆੜਕੀ ਤੇ ਕਿਥੇ ਆਪਾਂ । ਦਰਗਾਹ ਤੋਂ ਪੰਜ ਸੱਤ ਕੋਹ ਉਰ੍ਹਾਈਂ ਸਾਰੇ ਸੰਗ ਕੱਠੇ ਹੋ ਗਏ । ਉਸ ਵੇਲੇ ਸਾਰੇ ਬੁਢੀਆਂ ਬੰਦੇ ਆਪਣੇ ਆਪ ਨੂੰ ਭੈਣਾਂ ਭਰਾਵਾਂ ਵਾਂਗ ਸਮਝਦੇ ਨੇ । ਇਹ ਦੋਵੇਂ ਮਾਂਵਾਂ ਧੀਆਂ ਵੀ ਸੰਗ ਨਾਲ ਸਨ । ਇਹਦੀ ਮਾਂ ਬਹੁਤ ਈ ਮਾੜੀ ਜੇਹੀ ਸੀ । ਅੱਖਾਂ ਤੋਂ ਵੀ ਉਹਨੂੰ ਡੰਗ-ਬਡੰਗੀ ਈ ਦੀਹਦਾ ਸੀ । ਉਹ ਤਾਂ ਤੁਰਨੋਂ ਵੀ ਰਹਿ ਗਈ । ਮੈਂ ਉਹਨੂੰ

ਕੰਧਾੜਿਆਂ 'ਤੇ ਚੁਕ ਲਿਆ। ਦੂਜੇ ਦਿਨ ਅਸੀਂ ਦਰਗਾਹ 'ਤੇ ਜਾ ਪੁਜੇ। ਬੱਸ, ਏਥੋਂ ਈਂ ਸਾਡੀ ਜਾਣ ਪਛਾਣ ਹੋ ਗਈ। ਵਾਪਸ ਮੁੜਦਿਆਂ ਉਹ ਮੱਲੋ ਮੱਲੀ ਮੈਨੂੰ ਆਪਣੇ ਨਾਲ ਲੈ ਗਈ। ਕੋਈ ਪਿਛਲੇ ਲਗਨ ਜਾਗ ਪੈਣ ਦੀ ਗੱਲ ਸਮਝ ਲੈ। ਮਹੱਲੇ ਦੇ ਚਾਰ ਬੰਦੇ ਕੱਠੇ ਕਰਕੇ ਉਹਨੇ ਸਾਡਾ ਵਿਆਹ ਕਰ ਦਿਤਾ। ਅਗਲੇ ਦਿਨ ਈ ਉਹਨੇ ਸਾਨੂੰ ਤੋਰ ਦਿਤਾ। ਅਖੇ : 'ਜਾਹੋ ਬੱਚਾ! ਵੱਸੋ ਰੱਸੋ। ਮੇਰੇ ਸਿਰੋਂ ਭਾਰਾ ਲੱਥਾ।' ਅਸੀਂ ਗੱਡੀ ਚੜ੍ਹਕੇ ਸ਼ਹਿਰ ਆ ਉਤਰੇ।" ਰਾਮੇ ਨੇ ਥੋੜੇ ਸ਼ਬਦਾਂ ਵਿਚ ਹੀ ਪੂਰੀ ਕਹਾਣੀ ਸੁਣਾ ਦਿਤੀ।

ਕਿਹਾ ਨਹੀਂ ਜਾ ਸਕਦਾ, ਕਿ ਪਰਤਾਪੀ ਨੂੰ ਉਹਦੀ ਗੱਲ 'ਤੇ ਕਿੰਨਾ ਕੁ ਯਕੀਨ ਆਇਆ। ਉਹਨੇ ਹੋਰ ਪੜਚੋਲ ਕਰਨ ਦੇ ਇਰਾਦੇ ਨਾਲ ਪੁਛਿਆ, "ਉਂਵ ਹੈ ਗੀ ਹਿੰਦਣੀ ਈ ਏਂ, ਕਿ ਕੋਈ ਜਾਤ ਕੁਜਾਤ ਈ ਵਲ ਲਿਆਇਆ ਏਂ।"

"ਵਾ—ਗਰੂ ਆਖ ਚਾਚੀ! ਕੁਲ ਨੂੰ ਦਾਗ ਲਾ ਲੈਣਾ ਸੀ ਮੈਂ। ਦੁੱਧ-ਧੋਤੀ ਝਿਊਰੀ ਏ, ਸੱਤਾਂ ਪੀਹੜੀਆਂ ਤਕ ਹੱਡ ਖਰਾ। ਨਹੀਂ ਤਾਂ ਓਹੋ ਜੇਹੀਆਂ ਹੁਣ ਨੂੰ ਵੀਹ ਨਾ ਭਾਲ ਲੈਂਦਾ ਮੈਂ।" ਰਾਮੇ ਨੇ ਕੱਟੀਆਂ ਹੋਈਆਂ ਮੁੱਛਾਂ ਉਤੇ ਹੱਥ ਫੇਰਦਿਆਂ ਤੜ੍ਹ ਮਾਰੀ। ਮਰਦ ਆਪਣੇ ਮਰਦਾਊ–ਪੁਣੇ ਨੂੰ ਨੀਵਾਂ ਨਹੀਂ ਨਾਂ ਹੋਣ ਦਿੰਦਾ।

"ਚਲੋ, ਘਰ ਵੱਸ ਪਿਆ! ਜਨਾਨੀ ਬਿਨਾਂ ਤਾਂ ਘਰ ਭੂਤਾਂ ਦਾ ਡੇਰਾ ਹੁੰਦਾ ਏ।" ਪਰਤਾਪੀ ਨੇ ਐਵੇਂ ਹੁੰਗਾਰਾ ਭਰਨ ਵਜੋਂ ਕਿਹਾ।

"ਚੰਗਾ, ਚਲਦਾਂ ਚਾਚੀ! ਅਜੇ ਸਾਰੇ ਪਿੰਡ ਦਾ ਕੰਮ ਪਿਆ ਏ।" ਰਾਮੇ ਨੇ ਮੰਜੇ ਤੋਂ ਉਠਦਿਆਂ ਕਿਹਾ। ਉਹ ਜਾਣਦਾ ਸੀ, ਕਿ ਉਹਨੂੰ ਇਹ ਕਹਾਣੀ ਸਾਰੇ ਹੀ ਘਰਾਂ ਵਿਚ ਸੁਣਾਉਣੀ ਪੈਣੀ ਹੈ।

"ਕਿਉਂ ਵੇ, ਰੁੜ੍ਹ ਪੁੜ ਜਾਣਿਆਂ! ਕਿਧਰ ਉਧੱਲਿਆ ਹੋਇਆ ਸੈਂ। ਪਿਛੋਂ ਅੰਵਾਣੇ ਪਾਣੀ ਢੋ ਢੋ ਕੇ ਖਪ ਲੱਥੇ ਮੁੀਨਾ ਭਰ।" ਕਰਮ ਕੌਰ ਨੇ ਰਾਮੇ ਵੱਲ ਘੂਰਦਿਆਂ ਕੁਛ ਖਰ੍ਹਵੀਂ ਸੁਰ ਵਿਚ ਕਿਹਾ।

"ਬੱਸ, ਤਾਈ! ਤੁਹਾਡੇ ਫਿਕਰਾਂ ਵਿਚ ਈ ਫਿਰਦਾ ਰਿਹਾਂ।" ਰਾਮੇ ਨੇ ਘੜੇ ਵਿਚ ਪਾਣੀ ਪਲਟਦਿਆਂ, ਉਲਟਾ ਅਹਿਸਾਨ ਜਤਾਉਂਦਿਆਂ ਕਿਹਾ।

"ਸਾਡੇ ਫਿਕਰਾਂ ਵਿਚ? ਕਿਉਂ, ਮੇਰੇ ਮੁੰਡੇ ਲਈ ਛੁਹਾਰਾ ਲੈਣ ਗਿਆ

ਹੋਇਆ ਸੈਂ ?" ਕਰਮ ਕੌਰ ਦਾ ਗੁੱਸਾ ਅਜੇ ਮਠਾ ਨਹੀਂ ਸੀ ਹੋਇਆ।

"ਛੁਹਾਰਾ ਛੱਡਿਆ, ਮੈਂ ਵਿਆਹ ਵਾਲਾ ਤਗਾਦਾ ਵੀ ਨਾਲ ਈ ਨਬੇੜ ਆਇਆਂ। ਹੁਣ ਕਿਤੇ ਦੋ ਚਾਰ ਦਿਨ ਚਲਾ ਵੀ ਜਾਵਾਂਗਾ, ਤਾਂ ਪਿਛੋਂ ਤੁਹਾਨੂੰ ਪਾਣੀ ਦਾ ਵਗੋਚਾ ਤਾਂ ਨਾ ਆਊ। ਆਪੇ ਪੈਂਚਣੀ ਭਰ ਲਿਆ ਕਰੇਗੀ।" ਰਾਮੇ ਨੇ ਗੱਲ ਭਾਉਂਦੇ ਪਾਸੇ ਮੋੜ ਦਿਤੀ।

"ਹਾਂ ਵੇ ਸੱਚ ! ਕੇਹੋ ਜੇਹੀ ਉ ਪੈਂਚਣੀ ? ਮੈਨੂੰ ਤਾਂ ਖਿਆਲ ਈ ਨਹੀਂ ਰਿਹਾ ਗੁੱਸੇ ਵਿਚ।" ਕਰਮ ਕੌਰ ਵੀ ਨਵੀਂ ਪੈਂਚਣੀ ਬਾਰੇ ਸੁਣਨ ਵਾਸਤੇ ਉਤਾਵਲੀ ਹੋ ਉਠੀ।

"ਕੇਹੋ ਜੇਹੀ ਦੱਸਾਂ, ਤਾਈ ! ਦੋ ਹੱਥ, ਦੋ ਪੈਰ, ਦੋ ਕੰਨ, ਦੋ ਅੱਖਾਂ, ਨੱਕ, ਮੂੰਹ, ਖਾਂਦੀ, ਪੀਂਦੀ, ਬੋਲਦੀ, ਸੁਣਦੀ, ਬੱਸ ਮੇਰੇ ਰੰਗ ਦੀ, ਪੈਂਚਣੀਆਂ ਅਰਗੀ ਪੈਂਚਣੀ।" ਰਾਮਾ ਚੌਂਕੇ ਦੀ ਬੰਨੀ 'ਤੇ ਘੜਾ ਰੱਖ ਕੇ ਗੱਲਾਂ ਕਰਨ ਦੇ ਇਰਾਦੇ ਨਾਲ ਖਲੋ ਗਿਆ।

ਰਾਮੇ ਨੂੰ ਪਿਛਲੇ ਘਰ ਵਾਲੀ ਸਾਰੀ ਕਹਾਣੀ ਦੁਹਰਾਉਣੀ ਪਈ। ਕਿਤੇ ਕਿਤੇ ਓਹਨੇ ਕੁਛ ਵਧੇਰੇ ਮਸਾਲਾ ਵੀ ਲਾ ਦਿਤਾ। ਤੁਰਨ ਲੱਗੇ ਨੂੰ ਕਰਮ ਕੌਰ ਨੇ ਫ਼ਰਮਾਇਸ਼ ਪਾ ਦਿਤੀ, "ਹੱਛਾ, ਕਿਸੇ ਦਿਨ ਨਾਲ ਲਿਆਂਵੀਂ ਸੁ ਖਾਂ। ਵੇਖਾਂਗੇ, ਕੇਹੋ ਜੇਹੀ ਏ।"

"ਤਾਈ ਜੀ, ਜਿੱਦਣ ਹੁਕਮ ਕਰੋਗੇ, ਲੈ ਆਵਾਂਗਾ। ਨੌਂਹ ਘਰ ਆਈ ਨੂੰ ਤੁਸੀਂ ਸੱਖਣੀ ਝੋਲੀ ਤਾਂ ਨਹੀਂ ਮੋੜ ਦੇਣਾ।" ਰਾਮਾ ਪਹਿਲਾਂ ਤੋਂ ਹੀ ਪੱਕੀਆਂ ਕਰਨ ਲੱਗ ਪਿਆ।

"ਨੌਂਹ ਪਸਿੰਦ ਆਊ, ਤਾਂ ਕੁਛ ਹੱਥੋਂ ਝੜਾਂਗੀ। ਨਹੀਂ ਤਾਂ ਭੱਜਾ ਫਿਰ ਤੂੰ।" ਕਰਮ ਕੌਰ ਨੇ ਪੇਸ਼ਗੀ ਵਾਹਦਾ ਕਰਨਾ ਠੀਕ ਨਾ ਸਮਝਿਆ।

"ਤੇਰੇ ਪਸਿੰਦ ਤਾਂ ਆ ਜਾਵੇਗੀ, ਪਰ ਮੁੰਡਿਆਂ ਦੇ ਪਸਿੰਦ ਨਹੀਂ ਔਣੀ ਕਾਲੀ ਜੇਹੀ ਮਹਿਰੀ।" ਮੋਢੇ 'ਤੇ ਘੜਾ ਧਰਕੇ ਰਾਮਾ ਬਾਹਰ ਨੂੰ ਤੁਰ ਪਿਆ।

"ਮੌਤ ਪੈਣੇ ਨੂੰ ਹੁਣੇ ਕਿੰਨੀਆਂ ਗੱਲਾਂ ਔਣ ਲਗ ਪਈਆਂ ਨੇ।" ਕਰਮ ਕੌਰ ਦੀ ਵਾਜ ਵਿਚ ਗੁੱਸਾ ਤੇ ਹਾਸਾ ਦੋਵੇਂ ਮਿਲੇ ਹੋਏ ਸਨ।

ਚੌਥੇ ਦਿਨ ਰਾਮਾ ਪੈਂਚਣੀ ਨੂੰ ਨਾਲ ਲੈ ਕੇ ਸਭ ਤੋਂ ਪਹਿਲਾਂ ਚਾਚੀ ਪਰਤਾਪੀ

ਦੇ ਘਰ ਹੀ ਆਇਆ। "ਅਗ੍ਹਾਂ ਹੋ ਕੇ ਚਾਚੀ ਦੇ ਪੈਰੀਂ ਹੱਥ ਲਾ।" ਰਾਮੇ ਨੇ ਨਵੀਂ ਪੈਂਚਣੀ ਨੂੰ ਹੁਕਮੀ ਲਹਿਜੇ ਵਿਚ ਕਿਹਾ। "ਵੇਖ ਲੈ, ਚਾਚੀ! ਛੱਕ ਛਡਿਆ ਏ ਕੋਈ ਜੋੜੀ ਬਣੌਣ ਵਾਲੇ ਨੇ?"

ਪੈਂਚਣੀ ਨੇ ਸਿਰ ਦੇ ਲੀੜੇ ਦਾ ਪੱਲਾ ਦੋਹਾਂ ਹੱਥਾਂ ਵਿਚ ਲੈ ਕੇ ਅੱਗੇ ਵਧ ਕੇ ਚਾਚੀ ਪਰਤਾਪੀ ਦੇ ਪੈਰੀਂ ਹੱਥ ਲਾਇਆ।

"ਠੰਢੜੀ ਰਹੋ, ਸਾਂਈਂ ਜੀਵੇ, ਬੁਢ ਸੁਹਾਗਣ ਹੋਵੇਂ।" ਪਰਤਾਪੀ ਨੇ ਪੀਹੜੀ ਦਰ ਪੀਹੜੀ ਚਲੇ ਆ ਰਹੇ ਪਰਚਲਤ ਸ਼ਬਦਾਂ ਵਿਚ ਅਸੀਸ ਦਿਤੀ। "ਚੰਗੀ ਏ ਵਚਾਰੀ। ਕੀ ਨਾਂ ਈ ਵਹੁਟੀਏ!"

"ਪੇਕਿਆਂ ਦਾ ਨਾਂ ਤਾਂ ਲਾਜਵੰਤੀ ਸੂ; ਤੇ ਤੁਸੀਂ ਭਾਵੇਂ ਨਿਰਰਾ ਲਾਜੋ ਈ ਆਖ ਛਡਿਆ ਕਰੋ।" ਪੈਂਚਣੀ ਦੇ ਥਾਂ ਰਾਮੇ ਨੇ ਉਤਰ ਦਿਤਾ।

"ਲਾਜੋ ਵੀ ਚੰਗਾ ਏ, ਨਾਲੇ ਵਾਹਵਾ ਛੋਟਾ ਏ।" ਪਰਤਾਪੀ ਨੇ ਜਿਵੇਂ ਪਰਵਾਨਗੀ ਦੇ ਦਿਤੀ।

"ਹਾਂ, ਇਹਦੀ ਸ਼ਕਲ ਨਾਲੋਂ ਤਾਂ ਚੰਗਾ ਏ।" ਰਾਮੇ ਨੇ ਵਿਅੰਗ ਨਾਲ ਕਿਹਾ।

"ਮਰਨਿਆਂ! ਤੂੰ ਕਿਹੜਾ ਕਾਹਨ ਏਂ। ਸਾਡੀ ਪੈਂਚਣੀ ਨੂੰ ਨਿੰਦਦਾ ਏਂ, ਆਪਣੀ ਸ਼ਕਲ ਤਾਂ ਵੇਖ।" ਪਰਤਾਪੀ ਨੇ ਨਵੀਂ ਨਵੀਂ ਆਈ ਪੈਂਚਣੀ ਦਾ ਹੋਮਾ ਰਖਣ ਦੇ ਇਰਾਦੇ ਨਾਲ ਕਿਹਾ।

"ਹੱਛਾ, ਚਾਚੀ!" ਰਾਮੇ ਨੇ ਅਗਲੇ ਘਰ ਨੂੰ ਤੁਰਨ ਦੇ ਇਰਾਦੇ ਨਾਲ ਕਿਹਾ।

"ਖਲੋ ਵੇ ਕਾਹਲਿਆ! ਮੈਂ ਪਹਿਲੋ ਪਹਿਲ ਘਰ ਆਈ ਨੋਂਹ ਨੂੰ ਖਾਲੀ ਝੋਲੀ ਮੋੜਦੀ ਆਂ!" ਕਹਿੰਦੀ ਹੋਈ ਪਰਤਾਪੀ ਅੰਦਰ ਚਲੀ ਗਈ।

ਖੱਦਰ ਦੀ ਫੁਲਕਾਰੀ, ਗੁੜ ਦੀ ਰੋੜੀ ਤੇ ਇਕ ਰੁਪਈਆ ਲਾਜੋ ਨੂੰ ਦੇਂਦਿਆਂ ਪਰਤਾਪੀ ਨੇ ਫੇਰ ਅਸੀਸ ਦਿਤੀ, "ਲੈ ਵਹੁਟੀਏ! ਤੇਰਾ ਘਰ ਆਈ ਦਾ ਆਮਨਾ ਏਂ। ਵਾਹਗੁਰੂ ਤੈਨੂੰ ਭਾਗ ਲਾਵੇ।"

ਸਾਰੇ ਘਰਾਂ ਵਿਚ ਚੱਕਰ ਲਾ ਕੇ ਦੋਵੇਂ ਘਰ ਮੁੜੇ ਤਾਂ ਉਹਨਾਂ ਕੋਲ ਕਿਆਸ ਤੋਂ ਵਧੇਰੇ ਮਾਲ ਕੱਠਾ ਹੋ ਗਿਆ ਸੀ। ਕਿਸੇ ਰੇਜਾ ਦਿਤਾ, ਕਿਸੇ ਫੁਲਕਾਰੀ, ਕਿਸੇ ਕੁੜਤੀ, ਕਿਸੇ ਸਲਵਾਰ ਜੋਗਾ ਟੋਟਾ, ਗੁੜ, ਪਤਾਸੇ, ਗਰੀ ਦੀਆਂ ਠੂਠੀਆਂ ਤੇ ਪੰਦਰਾਂ ਰੁਪੈ ਨਕਦ। ਉਹਨਾਂ ਦਾ ਘਰ ਭਰ ਗਿਆ। ਕਮਲੀ-ਰਮਲੀ ਲਾਜੋ ਨਾਲ ਹੀ ਰਾਮੇ ਨੂੰ ਦੁਨੀਆਂ ਵਸਦੀ ਜਾਪਣ ਲੱਗੀ।

# ੨

ਹੁਣ ਰਾਮੇ ਨੂੰ ਘਰ ਬਨਾਉਣ ਦੀ ਚਿੰਤਾ ਲਗੀ। ਘਰ ਵਾਲੀ ਤੋਂ ਬਿਨਾਂ ਘਰ ਦੀ ਲੋੜ ਹੀ ਨਹੀਂ ਸੀ ਪਈ। ਉਹਦੀ ਅੱਧੀ ਉਮਰ ਕਾਨਿਆਂ ਦੀ ਛਪਰੀ ਵਿਚ ਹੀ ਗੁਜ਼ਰ ਗਈ ਸੀ। ਚੁਫੇਰੇ ਬੰਦੇ ਬੰਦੇ ਜਿਡੀਆਂ ਕੱਚੀਆਂਕੱਲਰ-ਖਾਧੀਆਂ ਕੰਧਾਂ, ਉਤੇ ਸਰਕਾਨਿਆਂ ਕਾ ਢਾਲਵਾਂ ਛੱਛਰ, ਤੇ ਬੂਹੇ ਅੱਗੇ ਤਖਤਿਆਂ ਦੀ ਥਾਂ ਕਾਨਿਆਂ ਦਾ ਖਿਰਕਾ। ਉਹਦੇ ਅੰਦਰ ਇਕ ਪੁਰਾਣਾ ਟੀਨ ਦਾ ਟਰੰਕ, ਤਿੰਨ ਚਾਰ ਮਿੱਟੀ ਦੇ ਘੜੇ, ਪੰਜ ਸੱਤ ਚੌਂਕੇ ਦੇ ਭਾਂਡੇ ਤੇ ਦੋ ਮੰਜੀਆਂ। ਇਹ ਸੀ ਰਾਮੇ ਮਹਿਰੇ ਦਾ ਘਰ। ਹਾਂ, ਚਾਰ ਦੀਵਾਰੀ ਵੱਲੋਂ ਉਹਨੂੰ ਬੜਾ ਆਰਾਮ ਸੀ। ਉਹਦੇ ਉੱਤਰ ਦੇ ਪਾਸੇ ਰਾਮਗੜ੍ਹੀਆਂ ਦਾ ਘਰ ਸੀ, ਚੜ੍ਹਦੇ ਤੇ ਦੱਖਣ ਵੱਲ ਜੁਲਾਹਿਆਂ ਦੇ ਤੇ ਲਹਿੰਦੇ ਪਾਸੇ ਮੋਚੀਆਂ ਦਾ। ਲਹਿੰਦੇ ਤੇ ਪਹਾੜ ਦੀ ਗੁੱਠ ਵਿਚ ਪੰਜ ਫੁਟ ਚੌੜੀ ਗਲੀ ਸੀ, ਜੋ ਉਹਦੇ ਘਰ ਕੋਲ ਆ ਕੇ ਮੁੱਕ ਜਾਂਦੀ ਸੀ। ਉਦਾਲੇ ਦੇ ਚੌਹਾਂ ਘਰਾਂ ਦੇ ਉਹਦੇ ਵੱਲ ਪਿਛਵਾੜੇ ਸਨ। ਇਸ ਵਾਸਤੇ ਉਹਦੀ ਚਾਰ ਦੀਵਾਰੀ ਰੱਬ ਵੱਲੋਂ ਹੀ ਬਣੀ ਹੋਈ ਸੀ।

ਰਾਮੇ ਨੇ ਕਈ ਹਾੜ ਸਿਆਲ ਉਸ ਛਪਰੀ ਵਿਚ ਗੁਜ਼ਾਰ ਲਏ ਸਨ, ਪਰ ਉਹ ਆਪਣੀ ਲਾਜੋ ਵਾਸਤੇ ਇਕ ਸਾਫ਼ ਸੁਥਰਾ ਕਮਰਾ ਜ਼ਰੂਰ ਚਾਹੁੰਦਾਂ ਸੀ। ਕਮਰਾ ਕਹਿਣਾ ਠੀਕ ਨਹੀਂ, ਤਾਂ ਕੱਚਾ ਕੋਠਾ ਹੀ ਸਹੀ। ਉਹਨੇ ਧਰਮ ਸਿੰਘ ਰਾਮਗੜ੍ਹੀਏ ਨਾਲ ਸਲਾਹ ਕੀਤੀ। ਧਰਮ ਸਿੰਘ ਨੇ ਅੱਗੋਂ ਹੌਂਸਲਾ ਵਧਾਉਂਦਿਆਂ ਕਿਹਾ, "ਭਲਿਆ ਲੋਕਾ! ਖਰਚ ਤੇਰਾ ਕਿਨਾ-ਕੁ ਆ ਜਾਣਾ ਏਂ। ਦੋ ਛਤੀਰੀਆਂ ਲੈ ਆ ਸ਼ਹਿਰੋਂ। ਬਾਲਿਆਂ ਤੇ ਬੂਹੇ ਜੋਗੀਆਂ ਲਕੜੀਆਂ ਸਰਦਾਰਾਂ ਕੋਲੋਂ ਮੰਗ ਲੈ। ਤੈਨੂੰ ਮੋੜਨ ਕਿਹੜਾ ਲਗਾ ਏ। ਗਰੀਬੂ ਹੋਰਾਂ ਨੂੰ ਆਖ, ਉਹ ਲਾਗੇ ਭੱਠੇ ਵਾਲੇ ਖਤਾਨਾਂ ਵਿਚ ਵਹਿਗੀ ਦੀਆਂ ਇੱਟਾਂ ਪਾ ਦੇਣਗੇ। ਤਿੰਨਾਂ ਦਿਨਾਂ ਵਿਚ ਤੇਰਾ ਕੋਠਾ ਛੱਤ ਦਿਆਂਗੇ।"

ਗੱਲ ਰਾਮੇ ਦੇ ਦਿਲ ਲੱਗੀ। ਅਗਲੇ ਦਿਨ ਉਹ ਧਰਮ ਸਿੰਘ ਨੂੰ ਨਾਲ

ਲੈ ਜਾ ਕੇ ਸ਼ਹਿਰੋਂ ਚੀਲ੍ਹ ਦੀਆਂ ਦੋ ਛਤੀਰੀਆਂ ਲੈ ਆਇਆ।

"ਲੈ ਸਮਝ, ਹੁਣ ਕੋਠਾ ਛੱਤਿਆ ਗਿਆ।" ਧਰਮ ਸਿੰਘ ਨੇ ਸ਼ਹਿਰੋਂ ਮੁੜਦਿਆਂ ਕਿਹਾ, "ਬੱਸ, ਮੁੱਢ ਬੰਨ੍ਹਣ ਦੀ ਢਿੱਲ ਹੁੰਦੀ ਏ। ਫਿਰ ਕੰਮ ਆਪੇ ਨੇਪਰੇ ਚੜ੍ਹ ਜਾਂਦਾ ਏ।"

ਅਗਲੇ ਦਿਨ ਧਰਮ ਸਿੰਘ ਨੇ ਗਰੀਬੂ, ਮ੍ਹਾਝੇ, ਈਦੋ, ਸੁਰੈਣੇ ਆਦਿ ਨੂੰ ਲਲਕਾਰ ਦਿਤਾ, "ਛਾਵਾਂ ਭਈ ਢਾਣੀਏਂ! ਭਲਕੇ ਰਾਮੇ ਦੇ ਕੋਠੇ ਜੋਗੀਆਂ ਇੱਟਾਂ ਪੈ ਜਾਣ, ਮਗਰਲੇ ਖਤਾਨਾਂ ਵਿਚ। ਤੇ ਤੁਹਾਡੇ ਵਾਸਤੇ ਨਵੀਂ ਪੈਂਚਣੀ ਦੇ ਹੱਥਾਂ ਦੀਆਂ ਰੋਟੀਆਂ ਤੇ ਘਿਉ ਵਾਲੀ ਸੱਕਰ ਰੱਜਵੀਂ। ਬੱਸ, ਸਵੇਰੇ ਮੂੰਹ-ਸੋਝਲੇ ਈ ਜੁੱਟ ਪਵੋ, ਰੱਬ ਦਾ ਨਾਂ ਲੈ ਕੇ।"

ਢਾਣੀ ਵਾਸਤੇ ਏਨਾ ਹੀ ਬਹੁਤ ਸੀ, ਕਿ ਉਹਨਾਂ ਵਾਸਤੇ ਨਵੀਂ ਪੈਂਚਣੀ ਆਪਣੇ ਹੱਥੀਂ ਪਕਾ ਕੇ ਰੋਟੀਆਂ ਲਿਆਵੇਗੀ। ਮੂੰਹ-ਹਨ੍ਹੇਰੇ ਹੀ ਪੰਦਰਾਂ ਗਭਰੇਟ ਇੱਟਾਂ ਪਾਉਣ ਜੁੱਟ ਪਏ। ਉਹਨਾਂ ਰਾਮੇ ਤੋਂ ਦਿਹਾੜੀ ਨਹੀਂ ਸੀ ਲੈਣੀ। ਬੱਸ, ਰੋਟੀਆਂ ਤੇ ਸੱਕਰ। ਉਹਨਾਂ ਓਸੇ ਵਿਚੋਂ ਦਿਹਾੜੀ ਪੂਰੀ ਕਰ ਲਈ। ਜਿਦੋ-ਜਿਦੀ ਇਕ ਇਕ ਨੇ ਤਿੰਨਾਂ ਤਿੰਨਾਂ ਜਿੰਨੀਆਂ ਰੋਟੀਆਂ ਖਾਧੀਆਂ। ਲਾਜੋ ਨੂੰ ਤਿੰਨ ਵਾਰ ਆਟਾ ਗੁਨ੍ਹਣਾ ਪਿਆ।

ਪਹਿਲੀ ਛੱਪਰੀ ਦੇ ਲਾਗੇ ਹੀ ਦੱਖਣ-ਲਹਿੰਦੇ ਦੀ ਗੁੱਠ ਵਿਚ ਨਵਾਂ ਕੋਠਾ ਵਲਿਆ ਗਿਆ। ਕੰਧਾਂ ਹੋਈਆਂ, ਕਾਠ ਬਣਿਆਂ ਤੇ ਫਿਰ ਛੱਤ ਪਾਈ ਗਈ। ਗਰੀਬੂ ਹੋਰਾਂ ਦੀ ਢਾਣੀ ਨੂੰ ਤਿੰਨ ਵਾਰ ਵੰਗਾਰਨਾ ਪਿਆ। ਉਹ ਕੰਮ ਧਰਮ ਸਿੰਘ ਆਪ ਹੀ ਕਰ ਲੈਂਦਾ। ਏਨੇ ਵਿਚ ਰਾਮੇ ਤੇ ਲਾਜੋ ਨੂੰ ਤਜਰਬਾ ਹੋ ਗਿਆ, ਕਿ ਸਖ਼ਤ ਕੰਮ ਕਰਨ ਵਾਲਿਆਂ ਦੇ ਢਿੱਡਾਂ ਵਿਚ ਕਿੰਨੀਆਂ ਕਿੰਨੀਆਂ ਰੋਟੀਆਂ ਪੈਂਦੀਆਂ ਹਨ। ਨਕਦ ਪੈਸੇ ਸਿਰਫ਼ ਧਰਮ ਸਿੰਘ ਨੇ ਲਏ। ਉਹਨੇ ਬੜਾ ਅਹਿਸਾਨ ਜਤਾਉਂਦਿਆਂ ਕਿਹਾ, "ਰਾਮਿਆਂ! ਦਿਹਾੜੀਆਂ ਦੇ ਹਸਾਬ ਮੇਰੇ ਵੀਹ ਰੁਪਈਏ ਬਣਦੇ ਨੇ। ਪਰ ਗੁਆਂਢ ਮੱਥਾ ਏ, ਤੇਰੇ ਕੋਲੋਂ ਸਿਰਫ਼ ਦਸ ਲੈਣੇ ਨੇ। ਤੇਰੇ ਏਨੇ ਈਂ ਲੱਖ ਵਰਗੇ ਨੇ।"

ਛੱਤ ਪੈ ਗਈ, ਬੂਹਾ ਲੱਗ ਗਿਆ। ਪਰ ਲਿੰਬਣ ਪੋਚਣ ਦਾ ਕੰਮ ਅਜੇ ਬਾਕੀ ਸੀ। ਰਾਮਾ ਮਿੱਟੀ ਲਿਆਉਂਦਾ, ਘਾਣੀ ਬਣਾਉਂਦਾ, ਥੋਬੇ ਫੜਾਉਂਦਾ ਤੇ ਲਾਜੋ ਪੌੜੀ 'ਤੇ ਖਲੀ ਉੱਚਾ ਨੀਵਾਂ ਲੋੱ ਦਿਤੀ ਜਾਂਦੀ। ਲਾਜੋ ਨੇ ਅੰਦਰ ਦੋ ਭੜੋਲੀਆਂ ਤੇ ਬਾਹਰ ਚੁੱਲ੍ਹਾ ਚੌਂਕਾ ਵੀ ਬਣਾਇਆ। ਏਸ ਕੰਮ ਵਿਚ ਉਹਨਾਂ ਨੂੰ ਮਹੀਨਾ ਲੱਗ ਗਿਆ। ਛੱਪਰੀ ਵਾਂਗ ਇਕ ਖਿਰਕਾ ਬਣਾਕੇ ਉਹਨਾਂ ਵਿਹੜੇ ਦੇ ਬਾਹਰਲੇ ਬੂਹੇ ਨੂੰ ਵੀ ਲਾ ਲਿਆ। ਮਾਈ ਹੱਵਾ ਦੀ ਬੇਟੀ ਦੇ ਆ ਜਾਣ ਕਰਕੇ, ਉਹਨਾਂ ਵੱਸਣ ਜੋਗਾ ਆਹਲਣਾ ਬਣਾ ਲਿਆ।

## ੩

ਸਹਿਜ ਸਹਿਜ ਲਾਜੋ ਦਾ ਅਸਲੀ ਰੰਗ ਉਘੜਨ ਲੱਗਾ। ਉਹ ਘਰਾਂ ਵਿਚ ਪਾਣੀ ਭਰਨ ਜਾਂਦੀ, ਤਾਂ ਗਲੀਏ ਗਲੀ ਤੁਰੀ ਜਾਂਦੀ ਆਪਣੇ ਆਪ ਹੀ ਕੁਛ ਬਕਦੀ ਜਾਂਦੀ। ਕਿਸੇ ਵੇਲੇ ਵੀ ਉਹਦੀ ਜ਼ਬਾਨ ਮੂੰਹ ਵਿਚ ਬੰਦ ਨਾ ਰਹਿੰਦੀ। ਕਦੇ ਕੋਈ ਸਵਾਣੀ ਪੁੱਛ ਬਹਿੰਦੀ, "ਕੁੜੇ ਲਾਜੋ ! ਕੀਹਦੇ ਨਾਲ ਲੜਦੀ ਔਂਦੀ ਏਂ ? ਸਗੋਂ ਗਾਮੇ ਨੇ ਕੁਛ ਆਖਿਆ ਈ ?"

"ਹੋਰ ਓਸ ਜੁਗੋ-ਜਾਣੇ ਨੇ ਕੀ ਆਖਣਾ ਸੀ। ਰਾਜ ਕਰਦੀ ਨੂੰ ਘੜੇ ਹੇਠ ਲਿਆ ਦਿਤਾ ਸੁ। ਅਸਾਂ ਕਦੇ ਪਾਣੀ ਭਰਿਆ ਸੀ ?" ਲਾਜੋ ਮੂੰਹ ਮਰੋੜ ਕੇ ਜਵਾਬ ਦੇਂਦੀ।

"ਕਿਉਂ, ਪਾਣੀ ਕਿਉਂ ਨਹੀਂ ਸੀ ਭਰਿਆ ਕਦੇ। ਤੂੰ ਮਹਿਰਿਆਂ ਦੀ ਧੀ ਨਹੀਂ ?" ਪੁਛਣ ਵਾਲੀ ਵਧੇਰੇ ਪੜਚੋਲ ਕਰਨ ਦੇ ਇਰਾਦੇ ਨਾਲ ਕਹਿੰਦੀ।

"ਮਹਿਰਿਆਂ ਦੀ ਨਹੀਂ, ਤਾਂ ਹੋਰ ਮੈਂ ਰਾਜਪੂਤਾਂ ਦੀ ਆਂ ? ਰੰਗ ਤੋਂ ਤੁਹਾਨੂੰ ਕੀ ਜਾਪਦੀ ਆਂ।" ਲਾਜੋ ਕੋਲ ਇਹ ਸਭ ਤੋਂ ਵੱਡਾ ਸਬੂਤ ਸੀ।

"ਫਿਰ ਮਹਿਰਿਆਂ ਨੂੰ ਤਾਂ ਲਗਭਗ ਸਾਰੇ ਥਾਂਈਂ ਥੋੜੇ ਬਹੁਤੇ ਘਰਾਂ ਦਾ ਪਾਣੀ ਭਰਨਾ ਪੈਂਦਾ ਏ।"

"ਤੁਸੀਂ ਪਿੰਡਾਂ ਦੀ ਗੱਲ ਕਰਦੀਆਂ ਓ। ਸ਼ਹਿਰਾਂ ਵਿਚ ਕੌਣ ਕਿਸੇ ਦਾ ਪਾਣੀ ਭਰਦਾ ਏ। ਮੇਰੇ ਪਿਉ ਦਾ ਆਪਣਾ ਤੰਦੂਰ ਸੀ। ਉਹਦੇ ਵਾਰੇ ਪਾਹਰੇ ਤਾਂ ਮੈਂ ਰਾਜ ਭੋਗਦੀ ਸਾਂ। ਉਹਦੇ ਮਰਨ ਪਿਛੋਂ ਅਸੀਂ ਮਾਂਵਾਂ ਧੀਆਂ ਕੜਾਹੀ ਤਾਉਂਦੀਆਂ ਸਾਂ। ਬੱਸ, ਖਾਣ ਪੀਣ ਜੋਗਾ ਕਮਾ ਲੈਂਦੀਆਂ ਸਾਂ।"

"ਕਿਹੜੇ ਸ਼ਹਿਰ ਰਹਿੰਦੀ ਏ ਤੇਰੀ ਮਾਂ ?"

"ਗੁਰਦਾਸਪੁਰ। ਹੋਰ ਕਿਤੇ ਕਲਕੱਤੇ ਤਾਂ ਨਹੀਂ।"

"ਤੇ ਕੁੜੇ ! ਏਥੇ ਵੀ ਆਖ ਖਾਂ ਗਾਮੇ ਨੂੰ, ਤੈਨੂੰ ਕੜਾਹੀ ਬਣਾ ਦੇਵੇ।"

"ਓਸ ਨਖਾਫਣੇ ਨੇ ਕੀ ਬਣਾ ਕੇ ਦੇਣਾ ਏਂ। ਉਹ ਤਾਂ ਝੁੱਡੂ ਜੇਹਾ ਹੋਇਆ,

ਤੇਹਾ ਨਾ ਹੋਇਆ। ਬੱਸ, ਇਕ ਵਾਰ ਮੈਂ ਪੇਕੇ ਚਲੀ ਗਈ, ਤਾਂ ਫੇਰ ਨਹੀਂ ਜਿਉਂਦੀ ਵੜਦੀ ਏਸ ਖੋਲੇ ਵਿਚ।"

ਲਾਜੋ ਦੀ ਇਹ ਧਮਕੀ ਦਿਨੋ ਦਿਨ ਬੇ-ਅਸਰ ਹੁੰਦੀ ਜਾ ਰਹੀ ਸੀ। ਨਾ ਉਹਦਾ ਹੀ ਕੋਈ ਪੇਕਿਆਂ ਤੋਂ ਕਦੇ ਆਇਆ, ਤੇ ਨਾ ਉਹ ਆਪ ਹੀ ਦੋ-ਚਾਰ ਦਿਨ ਵਾਸਤੇ ਕਦੇ ਗਈ। ਜਿਉਂਦੀ ਜਾਨ ਉਹਨੂੰ ਓਸ ਖੋਲੇ ਵਿਚੋਂ ਪੈਰ ਬਾਹਰ ਕਢਣ ਦਾ ਸਮਾਂ ਨਾ ਹੀ ਮਿਲਿਆ।

ਏਸ ਕਾਰਨ, ਲੋਕ ਉਹਦੀ ਦੱਸੀ ਕਹਾਣੀ ਨੂੰ ਕਲਪਤ ਸਮਝਣ ਲੱਗ ਪਏ। ਲਾਜੋ ਕੌਣ ਹੈ, ਤੇ ਕਿੱਥੋਂ ਆਈ ਹੈ, ਇਸ ਬਾਰੇ ਤਸੱਲੀ ਕਿਸੇ ਨੂੰ ਨਹੀਂ ਸੀ। ਹਾਂ, ਉਹਦੇ ਮਹਿਰੀ ਹੋਣ 'ਤੇ ਬਹੁਤਾ ਸ਼ੱਕ ਨਹੀਂ ਸੀ ਕੀਤਾ ਜਾਂਦਾ। ਉਹਦੇ ਆਪਣੇ ਕਥਨ ਅਨੁਸਾਰ ਉਹਦਾ ਰੰਗ ਰੂਪ ਹੀ ਸਭ ਤੋਂ ਪੱਕਾ ਸਬੂਤ ਸੀ।

"ਕੁੜੇ ਲਾਜੋ ! ਤੂੰ ਨਿੱਤ ਆਖ ਛਡਦੀ ਏਂ, ਪੇਕੇ ਚਲੀ ਜਾਣਾ ਏਂ, ਪਰ ਗਈ ਤਾਂ ਕਦੇ ਨਹੀਂ।" ਇਕ ਦਿਨ ਪਰਤਾਪੀ ਪੁੱਛ ਬੈਠੀ।

"ਕਿਉਂ, ਪੇਕੇ ਮੇਰੇ ਵਾਸਤੇ ਪਿੰਨੀਆਂ ਬਣਾਈ ਬੈਠੇ ਨੇ ? ਕਿ ਏਥੇ ਤੁਹਾਡੀ ਈ ਮੈਂ ਮਿਲਖ ਮੱਲੀ ਬੈਠੀ ਆਂ ? ਸਾਰਾ ਪਿੰਡ ਮੈਨੂੰ ਏਸ ਵਾੜੇ 'ਚੋਂ ਕੱਢਣ 'ਤੇ ਤੁੱਲਿਆ ਬੈਠਾ ਏ। ਤੇ ਲਾਜੋ ਤਾਂ ਨਹੀਂ ਏਥੋਂ ਨਿਕਲਦੀ। ਮੈਂ ਤਾਂ ਮਰ ਕੇ ਵੀ ਭੂਤ ਬਣ ਕੇ ਤੁਹਾਨੂੰ ਈਂ ਚੰਬੜਿਆ ਕਰਾਂਗੀ।" ਲਾਜੋ ਜਿਵੇਂ ਅੱਜ ਹਰ ਇਕ ਨਾਲ ਲੋਹਾ ਲੈਣ ਵਾਸਤੇ ਘਰੋਂ ਤਿਆਰ ਹੋ ਕੇ ਆਈ ਸੀ।

"ਹੈ ਹੈ, ਕੁੜੇ ! ਕਦੋਂ ਦੀ ਭਰੀ-ਪੀਤੀ ਫਿਰਦੀ ਸੈਂ। ਤੂੰ ਤਾਂ ਗਲ ਈ ਪੈ ਗਈ ਏਂ ਮੇਰੇ।" ਪਰਤਾਪੀ ਨੇ ਕੁਛ ਪਛਤਾਵੇ ਨਾਲ ਕਿਹਾ।

"ਤੁਸੀਂ ਨਾ ਬੁਲਾਇਆ ਕਰੋ ਮੈਨੂੰ। ਐਵੇਂ ਗਲ ਪੈਂਦੀ ਫਿਰਦੀ ਆਂ ਮੈਂ ਤਾਂ। ਛਿੱਕੂ ਜੁ ਹੋਈ। ਕਰਦੇ ਆਂ, ਤਾਂ ਖਾਂਦੇ ਆਂ। ਕਿਸੇ ਦੀ ਕਨੌੜ ਨਹੀਂ। ਤੁਹਾਡੇ ਪੈਂਚ ਨੇ ਮੈਨੂੰ ਲਿਆ ਕੇ ਰਾਜ ਗੱਦੀ 'ਤੇ ਨਹੀਂ ਬਹਾ ਦਿਤਾ। ਐਵੇਂ ਜਣੇ ਖਣੇ ਦੀਆਂ ਧੌਂਸਾਂ ਸਹਿੰਦੀ ਫਿਰਾਂ ਮੈਂ। ਨਾ ਕੋਈ ਬੁਲਾਵੇ। ਨਾ ਮੱਥੇ-ਹੋੜਾ ਹੋਵੇ ਕੁਲਹਿਣੀ ਹਾਲ। ਅਸੀਂ ਕਿਸੇ ਨੂੰ ਕੀ ਮਿਥਦੇ ਆਂ।" ਵਿਹੜਿਓਂ ਬਾਹਰ ਨਿਕਲ ਕੇ ਗਲੀ ਵਿਚ ਵੀ ਲਾਜੋ ਬੁੜ ਬੁੜ ਕਰਦੀ ਜਾ ਰਹੀ ਸੀ।

"ਪੈਂਚਣੀਏਂ ! ਕੀਹਦੇ ਨਾਲ ਲੜਦੀ ਬੋਲਦੀ ਜਾਂਦੀ ਏਂ।" ਲਾਜੋ ਨੂੰ ਇਕੱਲੀ ਰੌਲਾ ਪਾਉਂਦੀ ਜਾਂਦੀ ਵੇਖ ਕੇ ਈਦੇ ਨੇ ਪੁੱਛ ਲਿਆ।

"ਤੇਰੀ ਮਾਂ ਨਾਲ।" ਲਾਜੋ ਇਕੇਵਾਰ ਭੜਕ ਉਠੀ। "ਹਰਾਮਦਿਆ! ਤੇਰੀ ਮੈਂ ਕੀ ਲਗਦੀ ਆਂ, ਮੈਨੂੰ ਰਾਹ ਗਲੀ ਝੇੜਾਂ ਕਰਦਾ ਏਂ। ਉਠ ਕੇ ਜੁਲਾਹੇ ਮੋਚੀ ਵੀ ਲੱਗ ਪਏ ਨੇ ਟਿੱਚਰਾਂ ਕਰਨ। ਮਿਲ ਲੈਣ ਦਿਹ ਤੇਰੀ ਮਾਂ ਨੂੰ। ਜੇ ਉਹਨੂੰ......।" ਅਗ੍ਹਾਂ ਜੋ ਲਾਜੋ ਨੇ ਕਿਹਾ, ਵੱਡੇ ਤੋਂ ਵੱਡਾ ਯਥਾਰਥਵਾਦੀ ਹੋਣ ਦਾ ਦਾਹਵਾ ਕਰਨ ਵਾਲਾ ਵੀ ਉਹ ਬੋਲੀ ਦੁਹਰੱਾ ਨਹੀਂ ਸਕਦਾ।

"ਤੋਂਵਾ ਮੇਰੀ। ਆਹ ਵੇਖ।" ਈਦੇ ਨੇ ਦੋਹਾਂ ਹੱਥਾਂ ਨਾਲ ਕੰਨ ਫੜ ਕੇ ਕਿਹਾ। "ਮੇਰੇ ਪਿਉ ਦੀ ਵੀ ਤੋਂਵਾ। ਮੁੜ ਕੇ ਕਦੇ ਜਬਾਨ ਸਾਂਝੀ ਕਰ ਜਾਵਾਂ, ਤਾਂ ਮੈਂ ਇਲਮ ਦੀਨ ਦਾ ਨਹੀਂ।"

"ਇਹ ਵਖਾ ਜਾ ਕੇ ਆਪਣੀ ਮਾਂ ਨੂੰ। ਕੁੱਤੀ ਦਿਆ ਜਣਿਆਂ ਹੋਇਆ! ਤੂੰ ਮੈਨੂੰ ਕੀ ਸਮਝ ਛਡਿਆ ਏ। ਮੈਂ ਤਾਂ ਤੈਨੂੰ......।"

ਈਦੇ ਨੇ ਪਿਛਲੇ ਪੈਰੀਂ ਓਥੋਂ ਨੱਸਣ ਦੀ ਕੀਤੀ। ਗਰੀਬ ਜੁਲਾਹੇ ਨੇ, ਜਾਨ ਬਚੀ, ਤਾਂ ਲੱਖ ਵੱਟਿਆ ਸਮਝਿਆ।

"ਕਿਉਂ, ਕੀ ਗੱਲ ਏ, ਪੈਂਚਣੀਏਂ। ਕਿਉਂ ਲੱਗੀ ਹੋਈ ਏਂ ਉੱਚੀ ਉੱਚੀ ਗੱਜ ਕੇ ਲੋਕਾਂ ਦੇ ਅੰਞਾਣੇ ਡਰੌਣ।" ਕੋਲੋਂ ਲੰਘਦੇ ਲੰਘਦੇ ਬੰਤਾ ਸਿੰਘ ਨੇ ਤਮਾਸ਼ਾ ਵੇਖਣ ਦੇ ਇਰਾਦੇ ਨਾਲ ਕਿਹਾ। ਉਹ ਪਿੰਡ ਵਿਚੋਂ ਮੰਨਿਆਂ ਹੋਇਆ ਮਖ਼ੌਲੀਆ ਸੀ। ਢਿੱਡੋਂ ਮਾੜਾ ਨਹੀਂ ਸੀ ਉਹ, ਪਰ ਹਾਸੇ ਭਾਣੇ ਲੋਕਾਂ ਵਿਚ ਨਿੱਕੀ ਨਿੱਕੀ ਛੇੜ ਛਾੜ ਬਣਾਈ ਰੱਖਣ ਵਿਚ ਖ਼ੁਸ਼ ਰਹਿੰਦਾ ਸੀ।

"ਹੋਣਾ ਕੀ ਏ, ਸਰਦਾਰ! ਆਹ ਕੰਮੋ ਦਾ ਹਰਾਮੀ ਗੋਲਾ। ਵੇਖੇਂ ਨਾਂ! ਮੈਂ ਉਹਦੀ ਮਾਂਵਾਂ ਜਿੱਡੀ ਆਂ। ਤੇ ਉਹ ਗੰਦਾ-ਆਂਡਾ ਮੈਨੂੰ ਰਾਹ ਗਲੀ ਝੇੜਾਂ ਕਰਨੋਂ ਨਹੀਂ ਉੱਕਦਾ।" ਲਾਜੋ ਨੇ ਇਕ ਪਾਸਿਉਂ ਕਾਣਾ ਜਿਹਾ ਘੁੰਡ ਕਢ ਕੇ ਸ਼ਕਾਇਤ ਲਾਈ।

"ਈਦਾ ਸੀ? ਨਿਰਾ ਪੁਰਾ ਮਾਂ ਵਰਗਾ ਏ, ਜਮਾਨੇ ਦਾ ਛੱਟਿਆ ਫੂਕਿਆ। ਰਾਮੇ ਨੇ ਤਾਂ ਉਹਨੂੰ ਕੁਛ ਆਖਣਾ ਨਹੀਂ, ਕੰਮੋ ਦਾ ਲਿਹਾਜ ਕਰਕੇ। ਅੱਗੇ ਤੂੰ ਆਪ ਈ ਸਮਝ ਲੈ। ਮੈਂ ਉਹਦੀ ਕਿਸੇ ਦਿਨ ਚਮੜੀ ਉਧੇੜਾਂਗਾ। ਅਸੀਂ ਆਪਣੇ ਪਿੰਡ ਵਿਚ ਏਹੋ ਜੇਹਾ ਲੁੱਚਪੁਣਾ ਹੋਣ ਦੇਂਦੇ ਆਂ?" ਬੰਤਾ ਸਿੰਘ ਨੇ ਪੀਡਾ ਜਿਹਾ ਮੂੰਹ ਬਣਾ ਕੇ ਕਿਹਾ।

"ਕੀ ਕਿਹਾ ਈ, ਸਰਦਾਰ! ਕੰਮੋ ਦੀ ਉਹਦੇ ਨਾਲ ਮੁਲਾਹਜੇਦਾਰੀ ਏ?" ਲਾਜੋ ਨੂੰ ਆਪਣੇ ਘੁੰਡ ਦਾ ਵੀ ਧਿਆਨ ਨਾ ਰਿਹਾ। ਉਹਦੀਆਂ ਦੋਵੇਂ ਅੱਖਾਂ ਬੰਤਾ ਸਿੰਘ ਦੇ ਚਿਹਰੇ ਤੋਂ ਸੱਚ ਝੂਠ ਪੜ੍ਹ ਰਹੀਆਂ ਸਨ।

"ਉ, ਜਾਹ, ਕਮਲੀ ਨਾ ਹੋਵੇ ਤਾਂ। ਪੁਰਾਣੀਆਂ ਕਬਰਾਂ ਨਹੀਂ ਪੁੱਟੀਦੀਆਂ। ਅੰਞਾਣ ਉਮਰੇ ਬੰਦੇ ਤੋਂ ਕੋਈ ਗਲਤੀਆਂ ਹੋ ਜਾਂਦੀਆਂ ਨੇ। ਹੋਈਆਂ ਬੀਤੀਆਂ ਨਹੀਂ ਯਾਦ ਰੱਖੀਦੀਆਂ। ਮਿੱਟੀ ਪਾ ਸਭ ਕਾਸੇ 'ਤੇ।" ਬੁਝਾਉਣ ਦੇ ਪੱਜ ਬੰਤਾ ਸਿੰਘ ਨੇ ਸਗੋਂ ਬਾਲ ਦਿਤੀ।

"ਹਾਇ ਹੈ, ਮੈਂ ਲੁੱਟੀ ਗਈ।" ਲਾਜੋ ਨੇ ਮੋਢੇ ਤੋਂ ਘੜਾ ਭੁਆ ਕੇ ਮਾਰਿਆ। ਉਹਦੀਆਂ ਬੱਬਰੀਆਂ ਲਤਾੜਦੀ ਹੋਈ ਉਹ ਵਾਹੋਦਾਹੀ ਘਰ ਨੂੰ ਵਗ ਤੁਰੀ। "ਓਹਾ ਵੱਸ ਲਵੇ ਉਸ ਰਾਂਝੇ ਦੇ ਘਰ। ਮੈਂ ਅੱਜ ਇਕ-ਏਕੜੀ ਕਰਕੇ ਈ ਦਮ ਲਵਾਂਗੀ। ਇਹਨਾ ਦੋਹਾਂ ਨੂੰ ਦੇਵੀ ਮਾਤਾ ਚੁੱਕੇ। ਹੇ ਧੌਂਕਲ ਵਾਲਿਆ! ਜਾਹਰਾ ਪੀਰ ਏਂ, ਤਾਂ ਦੋਵੇਂ ਏਡੇ-ਕੁ-ਏਡੇ ਗਰਕ ਜਾਣ। ਦੋਹਾਂ ਨੂੰ ਕੀੜੇ ਪੈਣ। ਇਹਨਾਂ ਦੇ......।"

ਸੁਣਨ ਵਾਲੇ ਕੰਨਾਂ ਵਿਚ ਉਂਗਲੀਆਂ ਦੇ ਰਹੇ ਸਨ। ਏਹੋ ਜੇਹੀ ਸੁਲਝੀ ਹੋਈ ਤੇ ਲੱਛੇਦਾਰ ਬੋਲੀ ਲੋਕਾਂ ਅੱਗੇ ਘੱਟ ਵੱਧ ਹੀ ਸੁਣੀ ਸੀ। ਲਾਜੋ ਜਾਂਦੀ ਕੋਠੇ 'ਤੇ ਚੜ੍ਹ ਗਈ। ਉਹਨਾਂ ਦੇ ਤੇ ਕੰਮੋ ਕੇ ਕੋਠਿਆਂ ਦੇ ਪਿਛਵਾੜੇ ਮਿਲਦੇ ਸਨ। ਲਾਜੋ ਦੋਹਾਂ ਕੋਠਿਆਂ ਦੀਆਂ ਛੱਤਾਂ ਲੰਘ ਕੇ ਕੰਮੋ ਕੇ ਬਨੇਰੇ 'ਤੇ ਜਾ ਖਲੀ। ਜਾਂਦਿਆਂ ਹੀ ਉਹਨੇ ਕੜਕ ਕੇ ਕਿਹਾ, "ਕਿਉਂ ਨੀ ਕੁੱਤੀਏ ਜੁਲਾਹੀਏ! ਤੈਨੂੰ ਮੇਰਾ ਮਰਦ ਈ ਲੱਭਾ ਸੀ? ਹੋਰ ਪਿੰਡ ਦੇ ਸਰਦਾਰ ਮਰ ਗਏ ਸਨ? ਨੀ, ਤੇਰੇ......ਨੀ, ਤੇਰੇ......।" ਤਾਮਲ ਦੇ ਰੀਕਾਰਡ ਵਾਂਗ ਲਾਜੋ ਇਕੋ ਸਾਹੇ ਏਨਾ ਕੁਛ ਕਹਿ ਗਈ, ਜਿਸ ਨੂੰ ਨਾ ਸਮਝਣ ਵਿਚ ਹੀ ਭਲਾ ਹੈ। ਨਾਲੋ ਨਾਲ ਉਹ ਦੁਹੱਥੜੀਂ ਪਿੱਟੀ ਜਾ ਰਹੀ ਸੀ।

ਦੋ-ਚਾਰ ਪਲ ਤਾਂ ਕੰਮੋ ਹੈਰਾਨ ਹੋਈ ਲਾਜੋ ਦੇ ਮੂੰਹ ਵੱਲ ਵੇਖਦੀ ਰਹਿ ਗਈ। ਉਹਨੂੰ ਸੁੱਝੇ ਹੀ ਕੁਛ ਨਾ, ਕਿ ਉਹ ਅੱਗੋਂ ਕੀ ਉੱਤਰ ਦੇਵੇ। ਸਹਿਜ ਸਹਿਜ ਉਹਨੂੰ ਵਿਚਲੀ ਗੱਲ ਦੀ ਸਮਝ ਪਈ, ਤਾਂ ਉਹਨੇ ਵੀ ਆਪਣੀ ਰੱਖਿਆ ਵਾਸਤੇ ਮੋਰਚਾ ਸੰਭਾਲ ਲਿਆ। ਸ਼ੁਰੂ ਹੋ ਗਈ ਦੋਹਾਂ ਪਾਸਿਆਂ ਤੋਂ ਵਾਕ-ਬਾਣਾਂ ਦੀ ਵਰਖਾ। ਕੰਮੋ ਦੀ ਸਹਾਇਤਾ ਵਾਸਤੇ ਉਹਦੀ ਧੀ ਵੀ ਮੈਦਾਨ ਵਿਚ ਆ ਗਈ।

ਆਂਢ ਗਵਾਂਢ ਦੀਆਂ ਇਸਤਰੀਆਂ ਕੋਠਿਆਂ 'ਤੇ ਚੜ੍ਹ ਕੇ ਤਮਾਸ਼ਾ ਵੇਖਣ ਲਗੀਆਂ। ਦੋ ਘੜੀਆਂ ਚੰਗੀ ਰੌਣਕ ਲੱਗੀ ਰਹੀ। ਲਾਜੋ ਓਦੋਂ ਕੋਠੇ ਤੋਂ ਉੱਤਰੀ, ਜਾਂ ਉਹਦੇ ਸਰੀਰ ਵਿਚ ਕੋਈ ਸਾਹ-ਸਤ ਨਾ ਰਹਿ ਗਿਆ। ਮੰਜੇ 'ਤੇ ਡਿੱਗੀ ਉਹ ਕਿੰਨਾ ਚਿਰ ਹੌਂਕਦੀ ਰਹੀ। ਉਸ ਵੇਲੇ ਉਹਦਾ ਹੁਲੀਆ ਵੇਖ ਕੇ, ਜਿਉਂਦੀ ਜਾਗਦੀ ਚੁੜੇਲ ਦਾ ਭੁਲੇਖਾ ਪੈਂਦਾ ਸੀ।

ਸ਼ਾਮ ਨੂੰ ਰਾਮਾ ਘਰ ਮੁੜਿਆ, ਤਾਂ ਵੇਖ ਕੇ ਦੰਗ ਰਹਿ ਗਿਆ। ਉਹ ਸਵੇਰ ਦਾ ਸ਼ਹਿਰ ਗਿਆ ਹੋਇਆ ਸੀ। ਸੂੰਧਕ ਤਾਂ ਉਹਨੂੰ ਕੁਛ ਕੁਛ ਪਿੰਡ ਵੜਦਿਆਂ ਹੀ ਲੱਗ ਗਈ ਸੀ, ਪਰ ਅਸਲੀਅਤ ਦਾ ਪੂਰਾ ਗਿਆਨ ਉਹਨੂੰ ਅੱਖੀਂ ਵੇਖ ਕੇ ਹੀ ਹੋਇਆ।

ਲਾਜੋ ਅਲਾਣੀ ਮੰਜੀ ਉਤੇ ਪਾਸੇ ਪਰਨੇ ਪਈ ਸੀ। ਉਹਦੇ ਵਾਲ ਖਿਲਰੇ ਹੋਏ ਸਨ। ਉਹਦੇ ਮੂੰਹ, ਛਾਤੀ ਤੇ ਪੇਟ ਉਤੇ ਆਪਣੇ ਹੀ ਹੱਥਾਂ ਦੇ ਨੀਲ ਪਏ ਹੋਏ ਸਨ। ਪਲ ਦਾ ਪਲ ਰਾਮਾ ਵੇਖ ਕੇ ਡਰ ਗਿਆ। ਉਹਨੂੰ ਕਿਸੇ ਖ਼ਤਰੇ ਦਾ ਭੈ ਲੱਗ ਗਿਆ। 'ਨਾ ਜਾਣੀਏਂ ਕਿਤੇ।' ਰਹਿ ਰਹਿ ਕੇ ਉਹਦੇ ਅੰਦਰੋਂ ਕੁਛ ਮਾੜੇ ਫੁਰਨੇ ਸਿਰ ਉਠਾਉਣ ਲੱਗੇ। 'ਹੁਣ ਕੀ ਕੀਤਾ ਜਾਏ। ਇਹਨੂੰ ਕਿਵੇਂ ਬੁਲਾਵਾਂ।' ਰਾਮੇ ਦੇ ਸਾਮ੍ਹਣੇ ਇਹ ਇਕ ਬਹੁਤ ਵੱਡੀ ਸਮੱਸਿਆ ਖਲੀ ਹੋ ਗਈ ਸੀ।

"ਮੈਂ ਆਖਿਆ!" ਰਾਮੇ ਨੇ ਡਰਦਿਆਂ ਡਰਦਿਆਂ ਬੁਲਾਇਆ।

ਲਾਜੋ ਨੇ ਸੁਣ ਕੇ ਵੀ ਅਣਸੁਣੀ ਕਰ ਛਡੀ। ਸ਼ਾਇਦ ਉਹ ਨਵੇਂ ਦੰਗਲ ਵਾਸਤੇ ਗੁੱਸਾ ਇਕੱਠਾ ਕਰ ਰਹੀ ਸੀ।

"ਤੂੰ ਉਠ ਕੇ ਵੇਖ ਤਾਂ ਸਹੀ, ਮੈਂ ਤੇਰੇ ਵਾਸਤੇ ਕੀ ਲਿਆਂਦਾ ਏ।" ਰਾਮੇ ਨੇ ਹੌਂਸਲਾ ਕਰ ਕੇ ਲਾਜੋ ਦਾ ਹੱਥ ਫੜਾਂਦਿਆਂ ਕਿਹਾ।

"ਹਟ ਜਾਹ ਪਰ੍ਹਾਂ।" ਲਾਜੋ ਹੱਥ ਝਟਕ ਕੇ ਉਠ ਕੇ ਬਹਿ ਗਈ। "ਇਹ ਸਭ ਕੁਛ ਉ` ਮੇਰੀ ਸੌਂਕਣ ਨੂੰ ਦੇ ਆ`। ਧੌਂਕਲ ਵਾਲਾ ਜਾਹਰਾ ਪੀਰ ਹੋਇਆ, ਤਾਂ ਤੁਹਾਨੂੰ ਦੋਹਾਂ ਨੂੰ ਕੀੜੇ ਪੈਣਗੇ। ਹੈ ਹੈ, ਰਾਮਾ ਕੰਮੋ ਦੋਵੇਂ, ਹੈ ਹੈ।" ਉਹ ਪਾਗਲਾਂ ਵਾਂਗ ਦੋਹੀਂ ਹੱਥੀਂ ਪਿੱਟਣ ਲੱਗ ਪਈ।

"ਬੌਂ ਵੱਜ ਗਈ ਏ ਤੈਨੂੰ?" ਰਾਮੇ ਨੇ ਲਾਜੋ ਦੇ ਦੋਵੇਂ ਹੱਥ ਜ਼ੋਰ ਨਾਲ ਕਾਬੂ ਕਰ ਲਏ।" ਤੂੰ ਬੰਤਾ ਸੂੰਹ ਦੇ ਆਖੇ ਤੇ ਤਬਾਰ ਕਰ ਲਿਆ? ਉਹ ਤਾਂ

ਇਕ ਮਖੌਲੀਆਂ ਦਾ ਮਖੌਲੀਆ ਏ । ਕੰਮੋ ? ਕੰਮੋ ਤਾਂ ਮੇਰੀ ਮਾਂਵਾਂ ਵਰਗੀ ਏ । ਤੂੰ ਕੁਛ ਅਕਲ ਤੋਂ ਵੀ ਕੰਮ ਲਵੇਂ ਆਂ । ਪਹਿਲਾਂ ਆਪਣੀ ਸ਼ਕਲ ਤਾਂ ਵੇਖ । ਪਾਕਲਾਂ ਵਾਂਗ ਪਿੱਟ ਪਿੱਟ ਕੇ ਕੀ ਹਾਲ ਕਰ ਲਿਆ ਈ । ਕਿਤੇ ਥਾਂ-ਕੁ ਥਾਂ ਵੱਜ ਜਾਂਦੀ, ਤਾਂ ਕਿਹੜਾ ਘਰ ਭਾਲਦੇ ।" ਉਹ ਇਕੋ ਸਾਹੇ ਕਿੰਨਾ ਕੁਛ ਕਹਿ ਗਿਆ ।

ਪਲ ਦਾ ਪਲ ਲਾਜੋ ਹੈਰਾਨ ਹੋਈ ਰਾਮੇ ਦੇ ਮੂੰਹ ਵੱਲ ਵੇਖਦੀ ਰਹੀ । "ਤੇਰੀ ਤੇ ਕੰਮੋ ਦੀ ਕੋਈ ਗੱਲ ਨਹੀਂ ?" ਉਹਨੇ ਤਸੱਲੀ ਕਰਨ ਵਾਸਤੇ ਪੁਛਿਆ ।

"ਕਮਲਿਆਂ ਸਿਰ ਹੋਰ ਸਿੰਗ ਹੁੰਦੇ ਨੇ ? ਮੈਂ ਆਖਿਆ ਨਹੀਂ, ਉਹ ਮੇਰੀ ਮਾਂਵਾਂ ਦੀ ਥਾਂ ਏਂ । ਭਲਾ ਕੋਈ ਗੱਲ ਹੁੰਦੀ, ਤਾਂ ਮੇਰੇ ਸਿਰ 'ਤੇ ਕਿਸੇ ਤਲਵਾਰ ਧਰੀ ਹੋਈ ਸੀ ? ਉੱਠ, ਹੱਥ ਮੂੰਹ ਧੋ । ਸਰਦਾਰ ਬੰਤਾ ਸੁੰਹ ਨੂੰ ਤਾਂ ਭੁੰਨੇ ਤਿੱਤਰ ਉਡੌਣ ਦੀ ਆਦਤ ਏ । ਤੇ ਤੈਨੂੰ ਕੀ ਆਖਾਂ । ਐਵੇਂ ਸਾਰੇ ਪਿੰਡ ਵਿਚ ਤਮਾਸ਼ਾ ਬਣਾ ਦਿਤਾ ਸੁ । ਕਮਲੀ ਜਮਾਨੇ ਦੀ । ਉੱਠ ਹੁਣ ।" ਰਾਮੇ ਨੇ ਮਸਾਂ ਜੇਹੇ ਬਾਂਹੋਂ ਖਿਚ ਕੇ ਉਹਨੂੰ ਉਠਾਇਆ ।

ਲਾਜੋ ਫਿਰ ਨਹੀਂ ਬੋਲੀ । ਮਰਦੇ ਜੇਹੇ ਜੀ ਨਾਲ ਉਹਨੇ ਰੋਟੀਆਂ ਪਕਾਈਆਂ । ਰਾਮੇ ਦੇ ਬਹੁਤਾ ਜ਼ੋਰ ਦੇਣ 'ਤੇ ਉਹਨੇ ਇਕ ਰੋਟੀ ਖ਼ਾ ਵੀ ਲਈ । ਪਰ ਉਹ ਮੂੰਹੋਂ ਕੁਛ ਨਾ ਬੋਲੀ । ਅੱਧੀ ਕੁ ਰਾਤ ਨਾਲ ਉਹਨੂੰ ਧੁੰਨੀਓਂ ਥੱਲੇ ਪੀੜ ਹੋਣ ਲੱਗ ਪਈ । ਉਹ ਬਥੇਰਾ ਚਿਰ ਕਸੀਸ ਵੱਟ ਕੇ ਪਈ ਰਹੀ । ਅੰਤ ਉਹਨੂੰ ਆਪਣਾ ਦੁੱਖ ਰਾਮੇ ਅੱਗੇ ਪਰਗਟ ਕਰਨਾ ਹੀ ਪਿਆ ।

"ਜਾਹ ਜਾਂਦੀਏ, ਓਹਾ ਗੱਲ ਹੋਈ ਨਾ । ਅਸੀਂ ਤਾਂ ਅੱਗੇ ਈ ਕਿਸਮਤ ਦੇ ਓਹੋ ਜੇਹੇ ਆਂ । ਪਾਕਲੇ ! ਤੂੰ ਮੈਨੂੰ ਤਾਂ ਪੁਛ ਲਵੇਂ ਆਂ ? ਕੁਛ ਹੋ ਗਿਆ, ਤਾਂ ਆਪਾਂ ਕੀ ਕਰਾਂਗੇ । ਹੁਣ ਜੇਰਾ ਕਰ ਜਰਾ । ਮੈਂ ਜੀਵਾਂ ਵੱਲ ਜਾਂਦਾਂ ।" ਰਾਮਾ ਓਸੇ ਵੇਲੇ ਜੀਵਾਂ ਦਾਈ ਵੱਲ ਤੁਰ ਗਿਆ ।

ਜੀਵਾਂ ਦਾ ਘਰ ਮਸੀਤ ਦੇ ਕੋਲ ਸੀ । ਉਹਨੂੰ ਤਿਆਰ ਹੋ ਕੇ ਆਉਂਦਿਆਂ ਤਕ ਅੱਧਾ ਘੰਟਾ ਲਗ ਗਿਆ ।

"ਹੈ ਹੈ, ਕੁੜੇ ! ਤੂੰ ਕੀ ਲੋਹੜਾ ਮਾਰਿਆ । ਉਤੋਂ ਛੇਵਾਂ ਮਹੀਨਾ ਤੇ ਤੂੰ ਪਿੱਟ ਪਿੱਟ ਕੇ ਆਪਣਾ ਆਪ ਹਲਾਲ ਕਰ ਲਿਆ ।" ਜੀਵਾਂ ਨੇ ਘਰ ਦੇ ਅੰਦਰ ਪੈਰ ਧਰਦਿਆਂ ਕਿਹਾ । "ਅੱਗ ਬਾਲ ਵੇ ਰਾਮਿਆਂ !"

ਰਾਮਾ ਚੁੱਲ੍ਹੇ 'ਚ ਅੱਗ ਬਾਲਣ ਲਗ ਪਿਆ। ਜੀਵਾਂ ਨੇ ਲਾਜੋ ਦਾ ਢਿਡ ਮਲਿਆ ਤੇ ਕੁਛ ਆਪਣਾ ਉਹੜ ਪੁਹੜ ਖਾਣ ਨੂੰ ਦਿਤਾ। ਦਿਨ ਚੜਦੇ ਨੂੰ ਲਾਜੋ ਨੂੰ ਪੀੜ ਤੋਂ ਆਰਾਮ ਆ ਗਿਆ। ਫਿਰ ਉਸ ਦਿਨ ਤੋਂ ਉਹਨੇ ਪਾਣੀ ਭਰਨਾ ਛਡ ਦਿਤਾ।

ਲਾਜੋ, ਬੰਤਾ ਸਿੰਘ ਦੇ ਸੁਭੱਾ ਤੋਂ ਜਾਣੂ ਹੋ ਗਈ। ਨਾਲ ਹੀ ਲਾਜੋ ਦੇ ਹੁਨਰ ਦੀ ਸਾਰੇ ਪਿੰਡ ਵਿਚ ਧਾਂਗ ਬਹਿ ਗਈ।

## ੪

ਚੇਤ ਸੱਤ ਦਿਨ ਗਿਆ ਸੀ। ਦੋ ਘੜੀਆਂ ਦੇ ਤੜਕੇ ਲਾਜੋ ਦੇ ਘਰ ਕਾਕਾ ਹੋਇਆ। ਜੀਵਾਂ ਦਾਈ ਦੇ ਮੂੰਹੋਂ ਵਧਾਈ ਸੁਣ ਕੇ ਰਾਮੇ 'ਤੇ ਸੱਗਵੀਂ ਜਵਾਨੀ ਆ ਗਈ। ਉਹਨੂੰ ਇਉਂ ਭਾਸਣ ਲੱਗਾ, ਜਿਵੇਂ ਉਦਾਲੇ ਦੀਆਂ ਕੰਧਾਂ ਵਿਚੋਂ ਵੀ ਵਧਾਈਆਂ ਦੀ ਵਾਜ ਆ ਰਹੀ ਹੋਵੇ। ਉਹਨੂੰ ਦੁਨੀਆਂ ਦੀ ਸਭ ਤੋਂ ਵੱਡੀ ਖ਼ੁਸ਼ੀ ਪਰਾਪਤ ਹੋ ਗਈ ਸੀ। ਅੱਧ ਉਮਰ ਤਕ ਉਹਨੇ ਇਹ ਸੁਪਨਾ ਵੀ ਕਦੇ ਨਹੀਂ ਸੀ ਡਿਠਾ। 'ਇਹ ਸਭ ਧੌਂਕਲ ਵਾਲੇ ਪੀਰ ਦੀ ਮੇਹਰ ਏ।' ਉਹਨੇ ਦਿਲ ਵਿਚ ਸੋਚਿਆ। ਨਾਲ ਹੀ ਉਹਨੇ ਧੌਂਕਲ ਵੱਲ ਧਿਆਨ ਧਰਕੇ ਸਿਰ ਝੁਕਾ ਦਿਤਾ।

"ਹੱਛਾ, ਹੁਣ ਤਾਂ ਇਹਦੀ ਮਾਂ ਆਵੇਗੀ ਨਾਂ, ਦੋਹਤਰੇ ਨੂੰ ਵੇਖਣ। ਰਾਮਿਆਂ! ਅੱਲਾ ਦਾ ਨਾਂ ਲੈਕੇ ਸਵੇਰੇ ਈ ਵਧਾਈ ਭੇਜ ਦਿਹ।" ਜੀਵਾਂ ਨੇ ਸਲਾਹ ਦਿਤੀ। "ਮੇਰੀ ਮੰਨੇ, ਤਾਂ ਰਾਜੇ ਨੂੰ ਘੱਲ ਦਿਹ।"

"ਨਹੀਂ, ਰਾਜੇ ਨੂੰ ਕੀ ਖੇਚਲ ਦੇਣੀ ਏਂ, ਚਿੱਠੀ ਪਾ ਦਿਆਂਗੇ। ਤਿੱਜੇ ਦਿਨ ਤਾਂ ਖਤ ਅਪੜ ਜਾਂਦਾ ਏ ਓਥੇ।" ਰਾਮੇ ਨੇ ਢਾਹੂ ਜੇਹੀ ਸੁਰ ਵਿਚ ਉਤਰ ਦਿਤਾ।

ਕਿਹਾ ਨਹੀਂ ਜਾ ਸਕਦਾ, ਰਾਮੇ ਨੇ ਸੱਸ ਨੂੰ ਚਿੱਠੀ ਪਾਈ, ਜਾਂ ਨਹੀਂ, ਪਰ ਲਾਜੋ ਦੇ ਪੇਕਿਆਂ ਤੋਂ ਆਇਆ ਕੋਈ ਨਾ। ਦਾਈ ਦੇ ਆਉਣ 'ਤੇ ਦੋਵੇਂ ਵੇਲੇ ਜ਼ਿਕਰ ਜ਼ਰੂਰ ਚੱਲ ਪੈਂਦਾ।

"ਲਾਜੋ! ਮੁੰਡੇ ਦੀ ਨਾਨੀ ਤਾਂ ਨਾ ਆਈ ਅੱਜ ਵੀ।" ਜੀਵਾਂ ਨੇ ਤੇਰ੍ਹਵੇਂ ਦਿਨ ਲਾਜੋ ਨੂੰ ਬਾਹਰ ਵਧਾਉਂਦਿਆਂ ਕਿਹਾ। ਉਹਦੀ ਵਾਜ ਵਿਚ ਕੁਝ ਗਿਲ੍ਹਾ ਭਾਸ ਰਿਹਾ ਸੀ। "ਖਵਣੀ ਦਾਈ ਦੇ ਰੇਜੇ ਲੀੜੇ ਤੋਂ ਡਰਦੀ ਈ ਨਹੀਂ ਆਈ। ਮੁੰਡਾ ਚੰਗਾ ਹੋਵੇ, ਤਾਂ ਆਈ ਨਾਲ ਬੋਲੇ ਨਾ।" ਉਹਨੇ ਇਉਂ ਕਿਹਾ, ਜਿਵੇਂ ਤੇਰਾਂ ਦਿਨਾਂ ਦਾ ਬਾਲਕ ਉਹਦੀ ਗੱਲ ਨੂੰ ਚੰਗੀ ਤਰ੍ਹਾਂ ਸਮਝ ਰਿਹਾ ਹੋਵੇ।

"ਕੀ ਪਤਾ ਏ, ਵਚਾਰੀ ਨੂੰ ਅੱਖੀਂ ਤਾਂ ਦੀਹਦਾ ਨਹੀਂ। ਤਕੜੀ ਹੋਵੇ ਸਹੀ। ਇਹਨੇ ਵੀ ਕਿਹੜੀ ਮੁੜ ਕੇ ਕਦੇ ਸੁਰਤ ਸਾਰ ਲਈ ਏ ਉਹਦੀ।" ਲਾਜੋ ਨੇ ਸਾਰੀ

ਜ਼ਿੰਮੇਵਾਰੀ ਰਾਮੇ ਦੇ ਸਿਰ ਸੁੱਟ ਦਿਤੀ।

ਹੁਣ ਤਕ ਕਾਕੇ ਦਾ ਨਾਂ ਨਾਨੀ ਦੀ ਉਡੀਕ ਵਿਚ ਨਹੀਂ ਸੀ ਰਖਿਆ। ਇਹ ਉਡੀਕ ਵੀ ਸ਼ਾਇਦ ਕਾਕੇ ਦੇ ਮਾਂ ਪਿਉ ਨਾਲੋਂ ਦਾਈ ਨੂੰ ਹੀ ਵਧੇਰੇ ਸੀ। ਨਾਨੀ ਦੇ ਨਾਂ ਆਉਣ ਕਰਕੇ ਨਿਰਾਸਤਾ ਵੀ ਬਹੁਤੀ ਦਾਈ ਨੂੰ ਹੀ ਹੋਈ।

"ਹੁਣ ਲਾਜੋ ਰਾਣੀ!" ਦਾਈ ਨੇ ਪੈਂਚਣੀ ਦਾ ਨਾਂ ਵਡਿਆ ਕੇ ਲਿਆ, ਭਲਾ ਨਾਨੀ ਦੇ ਨਾ ਆਉਣ ਦਾ ਘਾਟਾ ਓਹਾ ਪੂਰਾ ਕਰ ਦੇਵੇ ਤਾਂ। "ਫਿਰ ਆਪ ਈ ਕਾਕੇ ਦਾ ਨਾਂ ਰੱਖ ਲੈ। ਨਾਨੀ ਤਾਂ ਸਾਥੋਂ ਚੋਰ ਹੋ ਗਈ।"

"ਹੱਛਾ, ਕਦੇ ਤਾਂ ਆਵੇਗੀ ਈ। ਤੂੰ ਆਪਣਾ ਲਹਿਣਾ ਯਾਦ ਰਖੀਂ।" ਕੋਲੋਂ ਰਾਮੇ ਨੇ ਦਾਈ ਨੂੰ ਹੌਂਸਲਾ ਦਿਤਾ।

"ਭਲਾ ਪੁੱਤ, ਸਰਾਧਾਂ ਪਿੱਛੋਂ ਵੀ ਕਦੇ ਕਿਸੇ ਬਾਮ੍ਹਣਾਂ ਨੂੰ ਪੁਛਿਆ ਏ? ਜਮ ਜਮ ਆਵੇ ਕਾਕੇ ਦੀ ਨਾਨੀ। ਸਾਨੂੰ ਫੇਰ ਕਿਸੇ ਸਿਆਨਣਾ ਏਂ?" ਜੀਵਾਂ ਨੇ ਉਦਾਸ ਸੁਰ ਵਿਚ ਉੱਤਰ ਦਿਤਾ।

"ਮਾਈ ਜੀਵਾਂ! ਘਬਰੋਂ ਨਾ ਤੂੰ। ਤੈਨੂੰ ਰਾਜੀ ਕਰਕੇ ਤੋਰਾਂਗੇ। ਤੂੰ ਵਾਹਗਰੂ ਆਖ ਕੇ ਨਾਂ ਰੱਬ ਮੁੰਡੇ ਦਾ।" ਰਾਮੇ ਨੇ ਬੜੀ ਦਲੇਰੀ ਨਾਲ ਕਿਹਾ।

"ਫਿਰ ਚੇਤ ਵਿਚ ਜੰਮਿਆਂ ਏਂ, ਚੇਤੂ ਰੱਖ ਦਿਹੋ। ਵੱਡਾ ਹੋ ਕੇ ਚੇਤ ਰਾਮ ਬਣ ਜਾਵੇਗਾ।" ਦਾਈ ਨੇ ਜਿਵੇਂ ਗਲੋਂ ਗਲਾਵਾਂ ਲਾਹੁਣ ਦੀ ਕੀਤੀ।

"ਬੱਸ, ਚੇਤੂ ਈ ਠੀਕ ਏ।" ਰਾਮੇ ਨੇ ਪਰਵਾਨਗੀ ਦੀ ਮੋਹਰ ਲਾ ਦਿਤੀ।

ਲਾਜੋ ਆਪਣੀਆਂ ਹੀ ਗਿਣਤੀਆਂ ਵਿਚ ਪਈ ਹੋਈ ਸੀ। ਉਹ ਨਹੀਂ ਬੋਲੀ। ਜਿਸ ਦਿਨ ਦਾ ਚੇਤੂ ਹੋਇਆ ਸੀ, ਲਾਜੋ ਨੂੰ ਭੈੜੇ ਚੰਦਰੇ ਸੁਪਨੇ ਆ ਰਹੇ ਸਨ। ਉਹਨੂੰ ਰਾਮੇ ਦੇ ਉਹ ਵੱਡ-ਵਡੇਰੇ ਮਿਲਦੇ, ਜਿਹੜੇ ਉਹਨੇ ਵੇਖੇ ਤਕ ਨਹੀਂ ਸਨ। ਕਦੇ ਉਹ ਆਪਣੇ ਪਿਉ ਦਾਦੇ ਨੂੰ ਵੀ ਸੁਪਨੇ ਵਿਚ ਵੇਖਦੀ। ਪਿਛਲੀ ਰਾਤ ਤਾਂ ਉਹਨੇ ਡਾਢਾ ਹੀ ਡਰਾਉਣਾ ਸੁਪਨਾ ਵੇਖਿਆ ਸੀ। ਧੌਂਕਲ ਦੇ ਮਜੌਰ ਉਹਨਾਂ ਤਿੰਨਾਂ ਨੂੰ ਘੇਰੀ ਖਲੇ ਸਨ। ਉਹ ਬੜੀ ਖਰ੍ਹਵੀ ਵਾਜ ਵਿਚ ਗਰਜ ਰਹੇ ਸਨ, 'ਕਿਉਂ ਉਇ ਰਾਮੇ ਦੇ ਬੱਚੇ! ਪੀਰ ਦਾ ਚੇਤਾ ਈ ਭੁੱਲ ਗਿਆ ਏਂ? ਹੱਛਾ, ਹੁਣ ਗੱਲ ਕਰ। ਜਾਂ ਸਾਨੂੰ ਕਾਕਾ ਦੇ ਦੇਹ, ਜਾਂ ਕਾਕੇ ਦੀ ਮਾਂ। ਛਡਣੇ ਤਾਂ ਦੋਵੇਂ ਨਹੀਂ ਸਨ, ਪਰ ਜਾਹ ਤੇਰੇ 'ਤੇ ਰਹਿਮ ਕੀਤਾ। ਦੋਹਾਂ 'ਚੋਂ ਇਕ ਲੈ ਜਾਹ, ਜੋ ਤੈਨੂੰ ਚੰਗਾ ਲਗਦਾ ਏ।' ਲਾਜੋ ਮਜੌਰਾਂ ਤੋਂ ਡਰਦੀ ਰਾਮੇ ਦੇ ਪਿੱਛੇ ਲੁਕਦੀ ਜਾਂਦੀ ਸੀ।

ਉਹਦਾ ਕਲੇਜਾ ਧੜਕ ਰਿਹਾ ਹੈ, ਕਿ ਪਤਾ ਨਹੀਂ, ਰਾਮਾ ਦੋਹਾਂ ਵਿਚੋਂ ਕੀਹਨੂੰ ਚੁਣਦਾ ਹੈ। ਪਰ ਲਾਜੋ ਦਾ ਦਿਲ ਟੁੱਟ ਗਿਆ, ਜਾਂ ਰਾਮਾ ਉਹਨੂੰ ਓਥੇ ਖਲੀ ਛਡ ਕੇ, ਕਾਕੇ ਨੂੰ ਹਿੱਕ ਨਾਲ ਲਾ ਕੇ ਤੁਰ ਗਿਆ। ਮਗਰੋਂ ਮਜੌਰਾਂ ਨੇ ਲਾਜੋ ਨੂੰ ਘੇਰ ਲਿਆ। ਡਰੀ ਹੋਈ ਲਾਜੋ ਵੱਲ ਵੇਖ ਕੇ ਮਜੌਰਾਂ ਨੇ ਉੱਚੀ ਉੱਚੀ ਹੱਸਣਾ ਸ਼ੁਰੂ ਕਰ ਦਿਤਾ। ਡਰ ਕੇ ਲਾਜੋ ਦੀ ਚੀਕ ਨਿਕਲ ਗਈ ਤੇ ਉਹ ਉਠ ਕੇ ਬਹਿ ਗਈ। ਫਿਰ ਉਹਦੀ ਅੱਖ ਨਹੀਂ ਲੱਗੀ।

ਦਾਈ ਦੇ ਦੱਸੇ ਅਨੁਸਾਰ ਉਹ ਪੁਤਲੀ ਵਾਂਗ ਸਾਰਾ ਕੰਮ ਕਰਦੀ ਗਈ, ਪਰ ਉਹਦੀ ਸੁਰਤ ਰਾਤ ਦੇ ਭਿਆਨਕ ਸੁਪਨਿਆਂ ਵਿਚ ਉਲਝੀ ਰਹੀ।

ਲਾਜੋ ਇਹ ਗੱਲ ਭੁੱਲ ਹੀ ਗਈ, ਕਿ ਕੁਛ ਸਮਾਂ ਪਹਿਲਾਂ ਉਹ ਕੰਮੋ ਨਾਲ ਬਿਨਾਂ ਕਾਰਨ ਲੜ ਕੇ ਪਿੱਟ ਪਿੱਟ ਕੇ ਘਾਇਲ ਹੋਈ ਸੀ। ਉਸ ਦਾ ਵੀ ਕੁਛ ਭੈੜਾ ਅਸਰ ਹੋ ਸਕਦਾ ਸੀ। ਨਾ ਹੀ ਬਾਲ ਦੇ ਹੋਣ ਪਿੱਛੋਂ ਉਹਨੂੰ ਲੋੜੀਂਦੀ ਖ਼ੁਰਾਕ ਮਿਲ ਸੱਕੀ ਸੀ। ਸਾਧਾਰਨ ਅਨਪੜ੍ਹ ਦਾਈ ਵੱਲੋਂ ਵੀ ਉਹਦੀ ਉਹ ਸੰਭਾਲ ਨਹੀਂ ਸੀ ਹੋਈ, ਜਿਹੜੀ ਹੋਣੀ ਚਾਹੀਦੀ ਸੀ। ਨਤੀਜੇ ਵਜੋਂ ਛਿਲੇ ਵਿਚ ਹੀ ਉਹਨੂੰ ਇਕ ਦੋ ਵਾਰ ਮਾੜਾ ਮੋਟਾ ਬੁਖ਼ਾਰ ਹੋ ਗਿਆ ਸੀ। ਤੇਰ੍ਹਵੇਂ ਪਿੱਛੋਂ ਉਹ ਘਟਣ ਦੀ ਥਾਂ ਵਧਣਾ ਸ਼ੁਰੂ ਹੋ ਗਿਆ। ਉਹ ਦੋ ਦਿਨ ਕੁਛ ਠੀਕ ਰਹਿੰਦੀ, ਤਾਂ ਤੀਸਰੇ ਦਿਨ ਫਿਰ ਪੈ ਜਾਂਦੀ। ਏਸੇ ਤਰ੍ਹਾਂ ਮਹੀਨਾ ਬੀਤ ਗਿਆ। ਰਾਮੇ ਨੂੰ ਫ਼ਿਕਰ ਓਦੋਂ ਬਣਿਆਂ, ਜਾਂ ਉਹ ਪੱਕੀ ਤਰ੍ਹਾਂ ਮੰਜਾ ਮੱਲ ਪਈ। ਫਿਰ ਵੀ ਕਈ ਦਿਨ ਰਾਮਾ ਉਹਨੂੰ ਲੈ ਕੇ ਸ਼ਹਿਰ ਨਹੀਂ ਗਿਆ। ਕਿਉਂਕਿ ਦਾਈ ਵੱਲੋਂ ਹਰ ਵਾਰ ਪੁਛਣ 'ਤੇ ਏਹਾ ਤਾੜਨਾ ਕੀਤੀ ਜਾਂਦੀ ਸੀ, ਕਿ ਸਵਾ ਮਹੀਨੇ ਤੋਂ ਪਹਿਲਾਂ ਬਾਲ ਨੂੰ ਘਰੋਂ ਨਹੀਂ ਕਢਣਾ।

ਰਾਮੇ ਦੀ ਏਨੀ ਪਹੁੰਚ ਨਹੀਂ ਸੀ, ਕਿ ਉਹ ਕਿਸੇ ਡਾਕਟਰ ਜਾਂ ਹਕੀਮ ਨੂੰ ਘਰ ਬੁਲਾ ਸਕਦਾ। ਨਾ ਹੀ ਉਸ ਛੋਟੇ ਜੇਹੇ ਪਿੰਡ ਵਿਚ ਕੋਈ ਸਿਆਣਾ ਹੈ ਸੀ। ਇਕ ਦਿਨ ਉਹ ਘਬਰਾਇਆ ਹੋਇਆ ਮੁੰਡੇ ਨੂੰ ਕੁੱਛੜ ਚੁਕ ਕੇ ਤੇ ਲਾਜੋ ਦੇ ਅਧ-ਸੁੱਕੇ ਪਿੰਜਰ ਨੂੰ ਮੋਢੇ ਲਾ ਕੇ ਸ਼ਹਿਰ ਨੂੰ ਤੁਰ ਪਿਆ। ਤਿੰਨ ਮੀਲ ਦਾ ਪੰਧ ਉਹਨਾਂ ਸੱਤ ਵਾਰ ਸਾਹ ਲੈ ਕੇ ਮੁਕਾਇਆ। ਸ਼ਹਿਰ ਜਾ ਕੇ ਵੀ ਕਿਸੇ ਚੰਗੇ ਡਾਕਟਰ ਕੋਲ ਜਾਣਾ ਉਹਦੀ ਸਮਰਥਾ ਤੋਂ ਬਾਹਰ ਸੀ। ਉਹਨੇ ਇਕ ਨੀਮ ਹਕੀਮ ਨੂੰ ਹੱਥ ਵਿਖਾ ਕੇ ਆਨੇ ਆਨੇ ਦੀਆਂ ਸੱਤ ਪੁੜੀਆਂ ਲੈ ਲਈਆਂ। ਹਕੀਮ ਦੀ ਦੁਕਾਨ ਤੋਂ

ਉਠਦਿਆਂ ਲਾਜੋ ਨੇ ਮਰਦੀ ਜੇਹੀ ਵਾਜ ਵਿਚ ਕਿਹਾ, "ਇਹ ਪੁੜੀਆਂ ਕੀ ਖੁਹਣ ਖੁਹਣਗੀਆਂ । ਮੈਨੂੰ ਤਾਂ ਧੌਂਕਲ ਵਾਲੇ ਦੀ ਰੁੰਨ੍ਹਣਾ ਏਂ । ਕੋਈ ਚਾਰਾ ਹੁੰਦਾ ਈ, ਤਾਂ ਕਰ ਲੈ । ਨਹੀਂ ਤਾਂ ਫੇਰ ਰੋਵੇਂਗਾ ਪਿੱਛੋਂ ਪੱਟਾਂ ਨੂੰ ਹੱਥ ਮਾਰ ਕੇ ।"

"ਤੇ ਆਪਾਂ ਐਥੋਂ ਭੂਰੀ ਵਾਲੇ ਸਾਈਂ ਤੋਂ ਧਾਗਾ ਲੈ ਚਲਦੇ ਆਂ । ਤੂੰ ਤਕੜੀ ਹੋਵੇਂਗੀ, ਤਾਂ ਧੌਂਕਲ ਸੁੱਖਣਾ ਲਾਹ ਆਵਾਂਗੇ ।" ਕਹਿੰਦਾ ਹੋਇਆ ਰਾਮਾ ਭਰੀ ਵਾਲੇ ਦੇ ਤਕੀਏ ਵੱਲ ਹੋ ਤੁਰਿਆ ।

ਭੂਰੀ ਵਾਲੇ ਨੇ ਸਵਾ ਰੁਪਇਆ ਲੈ ਕੇ ਧਾਗਾ ਦੇ ਦਿਤਾ । ਮੂੰਹੋਂ ਉਹ ਬਹੁਤਾ ਕਿਸੇ ਨਾਲ ਵੀ ਨਹੀਂ ਸੀ ਬੋਲਿਆ ਕਰਦਾ । ਵਧੇਰੇ ਇਕੋ ਵਾਕ ਉਹਦੇ ਮੂੰਹ ਚੜ੍ਹਿਆ ਹੋਇਆ ਸੀ : 'ਦੁਆ ਫ਼ਕੀਰਾਂ, ਰਹਿਮ ਅੱਲਾਹ ।' ਲਾਜੋ ਨੂੰ ਵੀ ਉਹਨੇ ਏਹਾ ਅਸੀਸ ਦਿਤੀ ।

"ਮੈਥੋਂ ਹੁਣ ਵਾਪਸ ਤੁਰ ਕੇ ਨਹੀਂਉ ਅੱਪੜਿਆ ਜਾਣਾ ।" ਲਾਜੋ ਨੇ ਜਿਵੇਂ ਹੌਂਸਲਾ ਛਡ ਦਿਤਾ ।

ਰਾਮੇ ਦੇ ਭਾਁ ਦੀ ਬੜੀ ਔਖੀ ਬਣੀ । ਲਾਜੋ ਨੂੰ ਤਕੀਏ 'ਚ ਬੈਠੀ ਛੱਡ ਕੇ ਉਹ ਅਨਾਜ ਦੀਆਂ ਆੜ੍ਹਤਾਂ ਵੱਲ ਵੇਖਣ ਚਲਾ ਗਿਆ । ਉਹਦੇ ਚੰਗੇ ਭਾਗਾਂ ਨੂੰ ਮੱਖਣ ਸਿੰਘ ਦੀ ਗੱਡ ਆਈ ਹੋਈ ਸੀ । ਉਹ ਕੁਛ ਅਗੇਤਰੀ ਸਰ੍ਹੋਂ ਵੇਚਣ ਆਇਆ ਸੀ । ਰਾਮੇ ਨੂੰ ਸਹਾਰਾ ਮਿਲ ਗਿਆ । ਪਿਛਲੇ ਪੈਰੀਂ ਉਹ ਤਕੀਏ ਵੱਲ ਉਠ ਨੱਠਾ । ਡਿਗਦੀ ਢਹਿੰਦੀ ਲਾਜੋ ਨੂੰ ਖਿੱਚ-ਧੂਹ ਕੇ ਉਹਨੇ ਗੱਡ 'ਤੇ ਲਿਆ ਸੁੱਟਿਆ ।

"ਪੈਂਚਣੀਏਂ ! ਤੂੰ ਤਾਂ ਬਹੁਤੀ ਈ ਮਾੜੀ ਹੋਈ ਪਈ ਏਂ । ਸਗੋਂ ਮੁੰਡੇ ਜੰਮੇ ਤੋਂ ਘਿਉ ਬਹੁਤਾ ਖਾ ਬੈਠੀ ਏਂ ?" ਮੱਖਣ ਸਿੰਘ ਦੇ ਬੋਲਣ ਢੰਗ ਵਿਚ ਹਮਦਰਦੀ ਦੇ ਨਾਲ ਹਾਸਾ ਵੀ ਮਿਲਿਆ ਹੋਇਆ ਸੀ ।

"ਘਿਉ ਖਾਣ ਵਾਲੀ ਹੁੰਦੀ, ਤਾਂ ਮਰਦੀ ਕਿਉਂ ।" ਲਾਜੋ ਦੀ ਥਾਂ ਰਾਮੇ ਨੇ ਉਤਰ ਦਿਤਾ ।

"ਹਾਹੋ । ਇਹਨੇ ਤਾਂ ਚਾਟੀਆਂ ਭਰ ਕੇ ਰਖੀਆਂ ਹੋਈਆਂ ਸਨ, ਜੋ ਮੈਥੋਂ ਖਾਧੀਆਂ ਨਹੀਂ ਗਈਆਂ ।" ਲਾਜੋ ਨੇ ਰਾਮੇ ਦਾ ਪੋਲ ਖੁਹਲ ਦਿਤਾ ।

"ਤੇ ਚਾਟੀ ਤੋਂ ਘੱਟ ਤੂੰ ਖਾਣਾ ਨਾ ਹੋਇਆ ।" ਰਾਮੇ ਨੇ ਕੁਛ ਰੁੱਖੀ ਸੁਰ ਵਿਚ ਉਤਰ ਦਿਤਾ ।

"ਵੇਖਿਓ, ਆਪਸ ਵਿਚ ਈ ਨਾ ਲੜ ਪਿਉ। ਮੈਂ ਤਾਂ ਐਵੇਂ ਹਾਸੇ ਨਾਲ ਆਖਿਆ ਏ।" ਮੱਖਣ ਸਿੰਘ ਨੇ ਗੱਲਾਂ ਦਾ ਰੁਕ ਵੇਖ ਕੇ ਓਥੇ ਹੀ ਭੋਗ ਪਾ ਦੇਣਾ ਚੰਗਾ ਸਮਝਿਆ।

"ਸਰਦਾਰ! ਮੈਂ ਕੀ ਲੜਨਾ ਏ ਹੁਣ ਕਿਸੇ ਨਾਲ। ਅੱਗੇ ਈ ਬਥੇਰੀ ਬਦਨਾਮ ਹੋਈ ਹੋਈ ਆਂ। ਬੱਸ, ਹੁਣ ਤਾਂ ਪੰਜਾਂ-ਦਸਾਂ ਦਿਨਾਂ ਦੀ ਪਰੌਹਣੀ ਆਂ।" ਲਾਜੋ ਨੇ ਢੱਠੇ ਹੋਏ ਦਿਲ ਨਾਲ ਕਿਹਾ।

"ਉ ਛੱਡ ਠਾਂਹ, ਕਮਲੀ ਨਾ ਹੋਵੇ ਤਾਂ! ਦੋ ਦਿਨਾਂ ਦੇ ਤਾਪ ਨਾਲ ਈ ਦਿਲ ਛੱਡ ਬੈਠੀ ਏ। ਅੱਗੇ ਭਲਾ ਕਿਸੇ ਨੂੰ ਕਦੇ ਔਹਰ ਸੌਹਰ ਹੋਈ ਏ?" ਮੱਖਣ ਸਿੰਘ ਨੇ ਕੋਲੋਂ ਹੌਂਸਲਾ ਦਿਤਾ।

"ਸਰਦਾਰ, ਇਹ ਤਾਂ ਜਿੱਦਣ ਦਾ ਕਾਕਾ ਹੋਇਆ ਏ, ਓਦਣ ਦੀ ਪਈ ਮਰਦੀ ਏ। ਬੱਸ, ਇਕੋ ਰਟ ਲਾਈ ਹੋਈ ਸੁ, ਅਖੇ: ਮੈਨੂੰ ਧੌਂਕਲ ਵਾਲੇ ਦੀ ਰੁੱਠੂਣਾ ਏਂ, ਮੈਂ ਨਹੀਂ ਬਚਣਾ।" ਕੋਲੋਂ ਰਾਮੇ ਨੇ ਸ਼ਕਾਇਤ ਵਜੋਂ ਕਿਹਾ।

"ਮੇਰੀ ਗੱਲ 'ਤੇ ਧਿਆਂ ਨਹੀਂ ਨਾ ਔਂਦਾ ਤੈਨੂੰ। ਤੇ ਜ਼ੋਰ ਲਾਕੇ ਬਚੱਾ ਲੈ ਖਾਂ।" ਲਾਜੋ ਨੂੰ ਜਿਵੇਂ ਆਪਣੀ ਮੌਤ ਉਤੇ ਯਕੀਨ ਹੋ ਗਿਆ ਸੀ।

ਨਿਕੀਆਂ ਨਿਕੀਆਂ ਗੱਲਾਂ ਕਰਦੇ ਤਿੰਨੇ ਪਿੰਡ ਜਾ ਪੁੱਜੇ। ਰਾਮੇ ਕੇ ਬੂਹੇ ਅੱਗੇ ਗੱਡ ਖਲ੍ਹਾਰ ਕੇ ਮੱਖਣ ਸਿੰਘ ਨੇ ਉਹਨਾਂ ਨੂੰ ਉਤਾਰ ਦਿਤਾ।

# ੫

ਰਾਮਾ ਬਥੇਰਾ ਉਹੜ ਪੁਹੜ ਕਰ ਥਕਿਆ, ਪਰ ਲਾਜੋ ਪੈਰੋ ਪੈਰ ਨਿਘਰਦੀ ਹੀ ਗਈ।

"ਮੈਂ ਆਖਿਆ ! ਮੈਂ ਨਹੀਓਂ ਬਚਣਾ। ਕੋਈ ਲਗਦੀ ਉ, ਤਾਂ ਵਾਹ ਲਾ ਲੈ।" ਲਾਜੋ ਨੇ ਨਿਰਾਸਤਾ ਭਰੀ ਸੁਰ ਵਿਚ ਕਿਹਾ।

"ਦਵਾਈ ਤਾਂ ਤੂੰ ਦਿਲ ਨਾਲ ਖਾਂਦੀ ਨਹੀਂ ਤੇ ਬਚਣਾ ਕੀ ਹੋਇਆ।" ਰਾਮੇ ਨੇ ਕੁਛ ਨਿਹੋਰੇ ਨਾਲ ਕਿਹਾ। ਉਹ ਦੁਧ ਤੱਤਾ ਕਰਨ ਵਾਸਤੇ ਚੁੱਲ੍ਹੇ ਵਿਚ ਅੱਗ ਬਾਲ ਰਿਹਾ ਸੀ।" ਲੈ, ਬੇਬੇ ਗੁਲਾਬੀਏ ! ਚੌਥੇ ਦਿਨ ਦੀ ਇਹਨੇ ਇਕੋ ਰਿਹਾੜ ਫੜੀ ਹੋਈ ਏ, ਅਖੇ : ਕਿਤੋਂ ਪੁੱਛਣਾ ਪੁਆ ਵੇਖ। ਮੈਨੂੰ ਕੁਛ ਚੰਬੜਿਆ ਹੋਇਆ ਏ।" ਰਾਮੇ ਨ ਕੋਲ ਬੈਠੀ ਬਿਰਧ ਗੁਲਾਬੀ ਅੱਗੇ ਸ਼ਕਾਇਤ ਲਾਈ।

"ਰਾਮਿਆਂ ! ਕੋਈ ਡਰ ਨਹੀਂ। ਉਹ ਜਾਣੇ, ਇਹਦੇ ਦਿਲ ਦਾ ਭਰਮ ਤਾਂ ਨਿਕਲ ਜਾਏਗਾ ਨਾ ! ਤੂੰ ਇਕ ਵਾਰ ਕਿਸੇ ਚੰਗੇ ਜਿਹੇ ਸਿਆਣੇ ਤੋਂ ਪੁਛਣਾ ਪੁਆ ਵੇਖ।" ਲਾਜੋ ਦਾ ਦਿਲ ਰਖਣ ਵਾਸਤੇ ਗੁਲਾਬੀ ਨੇ ਵੀ ਕੋਲੋਂ ਹਾਮੀ ਭਰ ਦਿਤੀ।

"ਇਹਦਾ ਤਾਂ—ਬੇਬੇ ! —ਕਿਤੇ ਜਕੀਨ ਈ ਨਹੀਂ ਖਲੋਂਦਾ। ਨਹੀਂ ਤਾਂ ਤੂੰਹੀਏਂ ਦੱਸ, ਆਪਣੇ ਲਾਗੇ-ਛਾਗੇ ਭੂਰੀ ਵਾਲੇ ਸਾਂਈਂ ਨਾਲੋਂ ਕਿਹੜਾ ਸਿਆਣਾ ਈਂ। ਓਦਣ ਸਵਾ ਰੁਪਈਆ ਭਰ ਕੇ ਓਥੋਂ ਵੀ ਧਾਗਾ ਕਰਾ ਕੇ ਲਿਆਂਦਾ ਏ।"

"ਚੁੱਲੇ 'ਚ ਘੱਤ ਵੇ ਓਸ ਧਾਗੇ ਨੂੰ।" ਰਾਮੇ ਦੀ ਗੱਲ ਟੋਕ ਕੇ ਲਾਜੋ ਵਿਚੋਂ ਹੀ ਬੋਲ ਉਠੀ। "ਆਹ ਲੈ ਫੜ।" ਉਹਨੇ ਗਲ ਵਿਚੋਂ ਧਾਗਾ ਤੋੜ ਕੇ ਰਾਮੇ ਦੇ ਪੈਰਾਂ ਵਿਚ ਵਗਾਹ ਮਾਰਿਆ। ਉਸ ਵੇਲੇ ਲਾਜੋ ਦੀਆਂ ਅੱਖਾਂ ਵਿਚੋਂ ਕਰੋਧ ਨਾਲ ਲੰਬਾਂ ਨਿਕਲ ਰਹੀਆਂ ਸਨ। "ਜੀਹਨੂੰ ਲੱਗੀ ਹੁੰਦੀ ਏ, ਓਸੇ ਨੂੰ ਪਤਾ ਹੁੰਦਾ ਏ। ਇਹਦੇ ਭਾਣੇ ਤਾਂ ਮੈਂ ਪਖੰਡ ਕਰਦੀ ਆਂ।"

"ਠੰਢੀ ਹੋ, ਲਾਜੋ ! ਜਿਵੇਂ ਆਖੇਂਗੀ, ਓਵੇਂ ਕਰੇਗਾ ਉਹ। ਲੈ, ਕਾਕਾ ਰੋ ਪਿਆ ਈ, ਤੂੰ ਉਹਨੂੰ ਫੜ।" ਗੁਲਾਬੀ ਨੇ ਧੀਰਜ ਦੇਂਦਿਆਂ ਕਿਹਾ।

"ਬੇਬੇ ! ਮੈਂ ਭਲਾ ਕੀ ਆਖਿਆ ਏ। ਇਹ ਤਾਂ ਐਵੇਂ ਵਿਹਾਰੀ ਗੱਲਾਂ ਤੋਂ ਭੜਕ ਉਠਦੀ ਏ।" ਰਾਮੇ ਨੇ ਚੁੱਲ੍ਹੇ ਅੱਗੋਂ ਉਠਦਿਆਂ ਕਿਹਾ।

"ਮੈਂ ਭੂਤਨੀ ਜੁ ਹੋਈ। ਨਾ ਬੁਲਾਇਆ ਕਰ ਛਿੱਟ ਨੂੰ।" ਲਾਜੋ ਵਧੇਰੇ ਤੇਜ਼ ਹੋ ਗਈ।

"ਲੈ ਤੂੰ ਮੁੰਡੇ ਨੂੰ ਤਾਂ ਫੜ।" ਗੁਲਾਬੀ ਨੇ ਚੇਤੂ ਨੂੰ ਲੀੜੇ ਵਿਚ ਵਲ੍ਹੇਟ ਕੇ ਲਾਜੋ ਵਲ ਕੀਤਾ।

"ਓਸੇ ਨੂੰ ਫੜਾ ਦਿਹ, ਜੀਹਦਾ ਹੈਗਾ ਏ।" ਲਾਜੋ ਨੇ ਪੁੱਠਾ ਹੱਥ ਦੇਂਦਿਆਂ ਕਿਹਾ। "ਮੇਰਾ ਤਾਂ—ਇਹ ਕੜਮਾ—ਵੈਰੀ ਬਣ ਕੇ ਆਇਆ ਏ। ਜਿੱਦਣ ਦਾ ਜੰਮਿਆਂ ਏਂ, ਮੈਂ ਮੰਜੀ ਤੋਂ ਨਹੀਂ ਉਠੀ।"

"ਏਸ ਰੱਬ ਦੇ ਜੀਂ ਦਾ ਕੀ ਦੋਸ਼। ਇਹ ਤਾਂ ਕਰਮਾ ਦਾ ਫਲ ਹੁੰਦਾ ਏ।" ਗੁਲਾਬੀ ਨੇ ਚੇਤੂ ਨੂੰ ਹੱਥਾਂ ਤੇ ਭੁੜਕਾਉਂਦਿਆਂ ਕਿਹਾ। "ਚੁੱਪ, ਪੁੱਤ ! ਚੁੱਪ। ਵਾਹ-ਵਾ !"

ਗੁਲਾਬੀ, ਰਾਮੇ ਦੇ ਗਵਾਂਢੀ ਧਰਮ ਸਿੰਘ ਰਾਮਗੜ੍ਹੀਏ ਦੇ ਘਰੋਂ ਸੀ। ਦੋਹਾਂ ਘਰਾਂ ਦੇ ਬੂਹੇ ਨਾਲੋਂ ਨਾਲ ਸਨ। ਗੁਲਾਬੀ, ਕੰਮ ਧੰਧੇ ਤੋਂ ਵਿਹਲੀ ਹੋ ਕੇ ਲਾਜੋ ਦੀ ਸੁਰਤ ਨੂੰ ਆ ਜਾਇਆ ਕਰਦੀ ਸੀ।

ਦਿਨ ਚੋਖਾ ਚੜ੍ਹ ਆਇਆ ਸੀ। ਲਾਜੋ ਅਜੇ ਵੀ ਆਪਣੇ ਮੰਜੇ 'ਤੇ ਲੱਤਾਂ ਨਿਸਾਲ ਕੇ ਬੈਠੀ ਹੋਈ ਸੀ ! ਉਹ ਕਲ੍ਹ ਦੀ ਹੀ ਰਾਮੇ ਨਾਲ ਨਾਰਾਜ਼ ਸੀ। ਗੁੱਸੇ ਦੀ ਮਾਰੀ ਨੇ ਉਹਨੇ ਦਵਾਈ ਵੀ ਨਹੀਂ ਸੀ ਖਾਧੀ। ਲਾਗੇ ਦੇ ਮੰਜੇ 'ਤੇ ਚੌਂਹ ਮਹੀਨਿਆਂ ਦਾ ਚੇਤੂ ਪਿਆ ਸੀ। ਮਾਂ ਦਾ ਦੁਧ ਪੂਰਾ ਨਾ ਮਿਲਣ ਕਰਕੇ ਉਹ ਵੀ ਹੱਡੀਆਂ ਦਾ ਪਿੰਜਰ ਹੀ ਜਾਪਦਾ ਸੀ। ਰਾਮਾ ਦੋਵੇਂ ਵੇਲੇ ਉਹਦੇ ਵਾਸਤੇ ਬੱਕਰੀਆਂ ਦਾ ਦੁੱਧ ਲਿਆਇਆ ਕਰਦਾ ਸੀ। ਰਾਤੀਂ ਉਹ ਵੀ ਨਹੀਂ ਸੀ ਲੱਭਾ। ਸਾਰੀ ਰਾਤ ਚੇਤੂ ਨੇ ਰੋ ਰੋ ਕੇ ਕੱਟੀ ਸੀ। ਉਹਦੀਆਂ ਘੁੱਘਾਂ ਬਹਿ ਗਈਆਂ ਸਨ। ਉਹ ਥੱਕ ਹੁੱਟ ਕੇ ਦੋ ਕੁ ਘੜੀਆਂ ਸੌਂ ਗਿਆ ਸੀ।

ਗੁਲਾਬੀ ਚੇਤੂ ਵਾਲੇ ਮੰਜੇ ਦੀ ਪੈਂਦ 'ਤੇ ਬੈਠੀ ਸੀ। ਉਹ ਬੱਚੇ ਨੂੰ ਭੁੜਕਾ-ਭੁੜਕਾ ਕੇ ਬਥੇਰਾ ਵਰੱਾ ਰਹੀ, ਪਰ ਜੀਹਦੇ ਢਿੱਡ ਨੂੰ ਲੱਗੀ ਹੋਵੇ ਉਹ ਚੁੱਪ ਕਿਵੇਂ

ਕਰੇ। ਚੇਤੂ ਬਿੰਡੇ ਵਰਗੀ ਪਤਲੀ ਜੇਹੀ ਵਾਜ ਵਿਚ ਇਕਸਾਰ 'ਹੁਆਂ ਹੁਅ ਕਰੀ ਜਾ ਰਿਹਾ ਸੀ।

"ਲੈ ਫੜ, ਮੰਮੇ ਪਾ ਜਰਾ ਮਸੂਮ ਨੂੰ। ਤੇ ਜਿਵੇਂ ਤੂੰ ਆਖੇਂਗੀ, ਰਾਮਾ ਓਵੇ ਕਰੇਗਾ। ਤੂੰ ਜ਼ਰਾ ਤੁਰਨ ਫਿਰਨ ਜੋਗੀ ਹੋਵੇਂ, ਤਾਂ ਮੈਂ ਤੇਰੇ ਨਾਲ ਚਲੀ ਚੱਲਾਂ।" ਗੁਲਾਬੀ ਨੇ ਸੱਚੇ ਦਿਲੋਂ ਹਮਦਰਦੀ ਨਾਲ ਕਿਹਾ।

"ਡੁੱਬੀ ਤਾਹੀਏਂ, ਜੇ ਸਾਹ ਨਾ ਆਇਆ। ਮੈਂ ਚੱਲਣ ਜੋਗੀ ਹੋਵਾਂ, ਤ ਏਸ ਨਖਾਫਣੇ ਦੇ ਤਰਲੇ ਕਿਉਂ ਕੱਢਾਂ। ਇਹਨੇ ਮਾਰ ਲਿਆ ਸੀ ਛਿੱਤਰ ਨਾਲ ਸਹਿਆ। ਇਹਨੂੰ ਟੱਬਰ ਦੀ ਕੀ ਕਦਰ। ਇਹ ਓਦੋਂ ਮੁੱਲ ਪਾਵੇਗਾ, ਜਦੋਂ ਰੋਡ ਆਪ ਹੱਥ ਸਾੜੇਗਾ। ਤੇ ਬਚਣਾ ਮੈਂ ਕੋਈ ਨਹੀਓਂ। ਫੇਰ ਪੱਟਾਂ 'ਤੇ ਹੱਥ ਮਾਰ ਕੇ ਆਖੇਗਾ : ਤੇਰੇ ਬਾਝੋਂ ਕਾਣੀਏਂ, ਮੇਰੀ ਵਾਤ ਨਾ ਪੁੱਛੇ ਕੋ।" ਅੰਦਰ ਦਾ ਗ਼ੁਬਾਰ ਨਿਕਲ ਜਾਣ 'ਤੇ ਲਾਜੋ ਦਾ ਦਿਲ ਕੁਛ ਹੌਲਾ ਹੋਇਆ। ਉਹਨੇ ਚੇਤੂ ਨੂੰ ਕੁਛੜ ਲੈ ਲਿਆ।

ਦੋ ਮਿੰਟ ਸਾਰੇ ਚੁੱਪ ਵਰਤੀ ਰਹੀ। ਚੇਤੂ ਨੂੰ ਵੀ ਸੁੱਕਾ ਹੋਇਆ ਮਾਸ ਚੂਸਣ ਨੂੰ ਮਿਲ ਗਿਆ। ਪਲ ਦਾ ਪਲ ਉਹ ਵੀ ਉਸ ਝੂਠੇ ਲਾਲਚ 'ਚ ਆ ਕੇ ਚੁੱਪ ਕਰ ਗਿਆ।

"ਹੱਛਾ, ਬੇਬੇ! ਪੁੱਛ ਸੁ, ਜਿੱਥੇ ਆਖੇ, ਮੈਂ ਪੁੱਛਣਾ ਪੁਆ ਔਨਾਂ।" ਰਾਮੇ ਨੇ ਪਿੜ ਵਿਚ ਹਾਰ ਚੁਕੇ ਸਿਪਾਹੀ ਵਾਂਗ ਸਿਰ ਸੁੱਟ ਕੇ ਕਿਹਾ।

"ਬੇਬੇ ਸੀਵਾਂ ਵੇਖਾਂ ਦੱਸ ਗਈ ਕੱਲ੍ਹ। ਰੋੜ ਕੋਟ ਕੋਈ ਸੱਯਦਾਣੀ ਪੁਛਣਾ ਦੇਂਦੀ ਏ ਹਰ ਜੁਮੇਰਾਤ।" ਲਾਜੋ ਨੇ ਗੁਲਾਬੀ ਵੱਲ ਮੂੰਹ ਕਰਕੇ ਕਿਹਾ।

ਸੁਲ੍ਹਾ ਹੋ ਗਈ। ਗੱਲ ਪੱਕੀ ਹੋ ਗਈ। ਜੀਵਾਂ ਦਾਈ ਦੇ ਦੱਸੇ ਅਨੁਸਾਰ, ਵੀਰਵਾਰ ਪਿਛਲੇ ਪਹਿਰ ਲਾਜੋ ਦੀ ਗਲ ਵਾਲੀ ਕਮੀਜ਼ ਲੈ ਕੇ ਰਾਮਾ ਸ਼ਹਿਰ ਨੂੰ ਤੁਰ ਪਿਆ। ਜੀਵਾਂ ਨੇ ਰਾਮੇ ਨੂੰ ਹੱਛੀ ਤਰ੍ਹਾਂ ਪੱਕੀ ਕਰ ਦਿੱਤੀ ਸੀ, "ਵੇਖੇ ਨਾਂ ਰਾਮਿਆਂ! ਸੱਯਦਾਣੀ, ਹਜਰਤਾਂ ਦੀ ਉਲਾਦ ਅੱਲਾ ਦੇ ਨਾਂ ਵਾਲੀ ਏ। ਉਹ ਗਏ ਬੰਦੇ ਦੇ ਦਿਲ ਦੀ ਬੁੱਝ ਲੈਂਦੀ ਊ। ਨੀਂਵਾਂ ਹੋ ਕੇ ਜਾਈਂ ਜਕੀਨ ਨਾਲ। ਕੋਈ ਚੰਗੀ ਮਾੜੀ ਨਾ ਸੋਚੀਂ ਦਿਲ ਵਿਚ। ਸਿਦਕ ਵਾਲਿਆਂ ਦੇ ਈ ਬੇੜੇ ਪਾਰ ਹੁੰਦੇ ਨੇ। ਪੈਸਿਆਂ ਦਾ ਲੋਭੀ ਨਾ ਬਣੀ। ਸਵਾ ਰੁਪਈਆ ਰੱਖੀਂ ਕਣ ਦਾ। ਬੰਦਿਆਂ ਤੋਂ ਪੈਸੇ ਬਣ ਜਾਂਦੇ ਨੇ, ਪਰ ਪੈਸਿਆਂ ਤੋਂ ਬੰਦੇ ਨਹੀਓਂ ਬਣਦੇ ਹੁੰਦੇ।

ਸੁਣਿਆਂ ? ਤੇ ਇਹਦੀ ਕਮੀਜ਼ ਅਣਧੋਤੀ ਈ ਲਜਾਵੀਂ । ਕਮੀਜ਼ ਸੁੰਘ ਕੇ ਈ ਉਹ ਸਾਰੇ ਰੋਗਾਂ ਦਾ ਪਤਾ ਲਾ ਲੈਂਦੀ ਏ । ਅੱਲਾ ! ਜਿੰਨ੍ਹਾ ਮਿਹਨਤਾਂ ਕੀਤੀਆਂ ਨੇ, ਛਿਲੇ ਕੱਟੇ ਨੇ, ਉਹਨਾਂ ਤੋਂ ਕੀ ਭੁੱਲਾ ਏ । ਜੋ ਦਸਾਂ ਦਿਨਾਂ ਨੂੰ ਹੋਣਾ ਹੋਵੇ, ਉਹਨਾਂ ਨੂੰ ਅੱਜੋ ਪਤਾ ਲੱਗ ਜਾਂਦਾ ਏ । ਸਭ ਕਾਲੇ ਇਲਮ ਦੀ ਬਰਕਤ ਏ । ਤੇ ਹਾਂ ਸੱਚ, ਕਮੀਜ ਦੇ ਪੱਲੇ ਮੁੱਠ ਕੁ ਕਣਕ ਦੇ ਦਾਣੇ ਬੰਨ੍ਹ ਲਜਾਈਂ । ਹਾਹੋ ।"

ਵੰਗਾਰ ਫੜਿਆ ਰਾਮਾ ਵੀਰਵਾਰ ਸ਼ਾਮ ਨੂੰ ਰੋੜਕੋਟ ਜਾ ਪੁੱਜਾ । ਪਰ ਉਹਦੀ ਖ਼ਬਰ ਇਕ ਦਿਨ ਪਹਿਲਾਂ ਹੀ ਖੇਡ ਦੇਣ ਵਾਲੀ ਸੱਯਦਾਣੀ ਤਕ ਪਹੁੰਚ ਗਈ ਸੀ ।

ਦਸਾਂ-ਬਾਰਾਂ ਮੰਜਿਆਂ ਦਾ ਕਮਰਾ ਤੇ ਬਰਾਂਡਾ ਪੁੱਛਣਾ ਲੈਣ ਵਾਲਿਆਂ ਨਾਲ ਭਰਿਆ ਹੋਇਆ ਸੀ । ਕਮਰੇ ਦੀ ਸਾਮ੍ਹਣੀ ਕੰਧ ਨਾਲ ਇਕ ਮੰਜੇ ਜਿੰਨਾ ਬਣਿਆਂ ਹੋਇਆ ਫੁੱਟ ਭਰ ਉੱਚਾ ਥੜਾ ਹੀ ਵਿਹਲਾ ਸੀ । ਥੜੇ ਉਤੇ ਤਲਾਈ ਤੇ ਲਾਲ ਫੁਲਕਾਰੀ ਵਿਛੀ ਹੋਈ ਸੀ । ਥੜੇ ਦੇ ਸੱਜੇ ਪਾਸੇ ਢੋਲਕੀ ਛੈਣਿਆਂ ਵਾਲੀ ਮੰਡਲੀ ਬੈਠੀ ਸੀ । ਛੇ-ਸੱਤ ਇਕੋ ਜੇਹੇ ਗਭਰੇਟ ਸਾਜ਼ਾਂ ਦੀ ਕੜਕੁੱਟ ਪਾਈ ਕੁਛ ਗੌਂ ਰਹੇ ਸਨ । ਪਰ ਉਹਨਾਂ ਦੀਆਂ ਕੰਨ ਪਾੜਵੀਆਂ ਵਾਜਾਂ ਤੋਂ ਬਿਨਾਂ ਸ਼ਬਦਾਂ ਦੀ ਸਮਝ ਕੋਈ ਨਹੀਂ ਸੀ ਪੈਂਦੀ ।

"ਅੱਲਾ ਈ ਅੱਲਾ । ਅੱਲਾ ਈ ਅੱਲਾ ।"

ਬਾਹਰਲੇ ਪਾਸਿਓਂ ਇਸਤਰੀ ਗਲੇ ਦੀ ਬੜੀ ਤਿੱਖੀ ਵਾਜ ਆਈ । ਉਡੀਕ ਵਿਚ ਬੈਠੇ ਸਾਰੇ ਲੋਕ ਉਠ ਕੇ ਖਲੋ ਗਏ । ਮਜੌਰਾਂ ਦਾ ਇਸ਼ਾਰਾ ਪਾ ਕੇ ਥੜੇ ਨੂੰ ਸਾਮ੍ਹਣਾ ਖੁੱਲ੍ਹਾ ਰਸਤਾ ਬਣ ਗਿਆ । ਸੱਯਦਾਣੀ ਰਵਾਂ ਰਵੀਂ ਲੰਘ ਕੇ ਥੜੇ 'ਤੇ ਆ ਖਲੀ । ਸੱਜਾ ਹੱਥ ਉੱਚਾ ਕਰਕੇ ਉਹਨੇ ਸਭ ਨੂੰ ਬੈਠਣ ਦਾ ਇਸ਼ਾਰਾ ਕੀਤਾ । ਬੜਾ ਅਜੀਬ ਹੁਲੀਆ ਸੀ ਉਹਦਾ । ਪੈਰਾਂ ਤਕ ਉਹਨੇ ਗੂੜ੍ਹੇ ਹਰੇ ਰੰਗ ਦਾ ਖੁੱਲ੍ਹਾ ਚੋਲਾ ਪਾਇਆ ਹੋਇਆ ਸੀ । ਸਿਰ ਉਤੇ ਹਰੇ ਰੰਗ ਦਾ ਹੀ ਛੋਟਾ ਜੇਹਾ ਪਟਕਾ ਬੱਧਾ ਹੋਇਆ ਸੀ । ਪਟਕੇ ਦੇ ਹੇਠੋਂ ਖੁੱਲ੍ਹੇ ਵਾਲ ਆਸੇ ਪਾਸੇ ਪਲਮ ਰਹੇ ਸਨ । ਗਲ ਵਿਚ ਉਹਨੇ ਢੇਰ ਸਾਰੀਆਂ ਵੱਡੀਆਂ ਛੋਟੀਆਂ ਮਾਲਾਂ ਤੇ ਦੋ-ਤਿੰਨ ਮੌਲੀ ਦੇ ਅੱਟੇ ਪਾਏ ਹੋਏ ਸਨ । ਖੱਬੇ ਹੱਥ ਵਿਚ ਤਿੰਨ ਸੂਤ ਮੋਟੀ ਸੀਖ ਦੀਆਂ ਪੰਜ ਖੂੰਡੀਆਂ ਸਨ । ਉਮਰ ਦਾ ਠੀਕ ਠੀਕ ਅੰਦਾਜ਼ਾ ਲਾਉਣਾ ਔਖਾ ਸੀ । ਏਹਾ ਪੰਜ-ਤਾਲੀ ਪੰਜਾਹ ਦੇ ਵਿਚ ਵਿਚ ਸਮਝੀ ਜਾ ਸਕਦੀ ਸੀ ।

ਇਕ ਮਿੰਟ ਸੱਯਦਾਣੀ ਨੇ ਚੁਫੇਰੇ ਵੇਖ ਕੇ ਅੱਖਾਂ ਬੰਦ ਕਰ ਲਈਆਂ । ਮੂੰਹ

ਵਿਚ ਉਹ ਕੁਛ ਪੜ੍ਹੀ ਜਾ ਰਹੀ ਸੀ। ਬੁੱਲ੍ਹ ਹਿੱਲਣ ਤੋਂ ਮੰਤਰ ਦੀ ਚਾਲ ਬਹੁਤ ਤੇਜ਼ ਜਾਪਦੀ ਸੀ। ਮੁਖੀ ਮਜੌਰ ਸਾਮ੍ਹਣੇ ਸਿਰ ਝੁਕਾਈ ਹੱਥ ਜੋੜ ਕੇ ਅਹਿੱਲ ਖਲਾ ਹੋਇਆ ਸੀ, ਜਿਵੇਂ ਲਕੜੀ ਦਾ ਬੁੱਤ। ਲੋਕਾਂ ਦੀਆਂ ਨਜ਼ਰਾਂ ਕੁਛ ਸੱਯਦਾਣੀ ਉਤੇ ਤੇ ਕੁਛ ਮਜੌਰ ਉਤੇ ਟਿਕੀਆਂ ਹੋਈਆਂ ਸਨ। ਏਸੇ ਤਰ੍ਹਾਂ ਪੰਜ ਮਿੰਟ ਬੀਤ ਗਏ। ਸਹਿਜ ਸਹਿਜ ਸੱਯਦਾਣੀ ਦੀਆਂ ਅੱਖਾਂ ਖੁਲ੍ਹੀਆਂ, ਸੱਜਾ ਹੱਥ ਉਤਾਂਹ ਉਠਿਆ ਤੇ ਉਹ ਇਕੋ ਵਾਰ ਪੁਕਾਰ ਉਠੀ, "ਬੋਲੋ, ਅੱਲਾ ਈ ਅੱਲਾ।"

"ਅੱਲਾ ਈ ਅੱਲਾ।" ਸਾਰਾ ਕਮਰਾ ਗੂੰਜ ਉਠਿਆ।

ਏਸੇ ਤਰ੍ਹਾਂ ਪੰਜ ਵਾਰ ਦੁਹਰਾ ਕੇ ਸੱਯਦਾਣੀ ਨੇ ਫਿਰ ਅੱਖਾਂ ਮੀਟ ਲਈਆਂ। ਸੱਯਦਾਣੀ ਹੀ ਕਹਿੰਦੇ ਸਨ ਉਹਦੇ ਸਾਰੇ ਚਾਟੜੇ। ਏਸੇ ਨਾਂ ਨਾਲ ਉਹ ਪਰਸਿੱਧ ਸੀ। ਅਸਲੀਅਤ ਉਹਦਾ ਮੁਖੀ ਮਜੌਰ ਹੀ ਜਾਣਦਾ ਸੀ, ਤੇ ਓਸੇ ਨੇ ਉਹਨੂੰ ਸੱਯਦਾਣੀ ਬਣਾਇਆ ਸੀ। ਨਹੀ ਤਾਂ, ਹੈਗੀ ਉਹ ਕਸਾਈਆਂ ਦੀ ਧੀ ਸੀ, ਤੇ ਵਿਆਹੀ ਹੋਈ......। ਛੱਡੋ, ਓਸ ਵਿਆਹ ਦਾ ਜ਼ਿਕਰ ਹੀ ਕੀ ਕਰਨਾ, ਜੋ ਬਹੁਤਾ ਚਿਰ ਨਿਭਾਹੂ ਨਹੀਂ ਸੀ ਹੋਇਆ।

ਇਸ ਵਾਰ ਸੱਯਦਾਣੀ ਦੀ ਸਮਾਧੀ ਛੇਤੀ ਹੀ ਟੁੱਟ ਗਈ। ਉਹਨੇ ਗਰਜ ਕੇ ਕਿਹਾ, "ਪੀਰ ਭਾਈ।"

"ਜੀ ਪੀਰ ਸਾਂਈਂ!" ਅੱਗੋਂ ਸਿਰ ਝੁਕਾਈ ਖਲੇ ਮਜੌਰ ਨੇ ਉਤਰ ਦਿਤਾ।

"ਇਹਨਾਂ ਆਏ ਲੋਕਾਂ ਨੂੰ ਆਖ, ਚਲੇ ਜਾਣ। ਮੈਂ ਕੋਈ ਜਾਦੂਗਰਨੀ ਨਹੀਂ, ਜਿਹੜੀ ਇਹਨਾਂ ਦੇ ਗੁਪਤ ਹਾਲ ਦੱਸੀ ਜਾਵਾਂਗੀ।" ਸੱਯਦਾਣੀ ਨੇ ਰੁਹਬ ਪਾਉਣ ਵਾਸਤੇ ਪਾਸੇ ਨੂੰ ਮੂੰਹ ਕਰਕੇ ਕਿਹਾ।

"ਪੀਰ ਸਾਂਈਂ! ਤੁਹਾਡੇ ਉਤੇ ਅੱਲਾ ਦੀ ਮੇਹਰ ਏ। ਇਹ ਦੁਖੀ ਵਚਾਰੇ ਹਜਰਤ ਦੀ ਉਲਾਦ ਪੀਰ ਸੱਯਦਾਣੀ ਦਾ ਬੂਹਾ ਛੱਡ ਕੇ ਕਿੱਥੇ ਜਾਣ।" ਮਜੌਰ ਨੇ ਆਏ ਲੋਕਾਂ ਦੀ ਸਫ਼ਾਰਸ਼ ਕੀਤੀ।

"ਪੀਰ ਭਾਈ! ਅਸੀਂ ਲੁਕ ਕੇ ਰਹਿਣਾ ਚੌਂਹਦੇ ਆਂ। ਪਰ ਤੂੰ ਸਾਨੂੰ ਲੋਕਾਂ 'ਚ ਨਸ਼ਰ ਕਰਨ 'ਤੇ ਤੁੱਲਿਆ ਹੋਇਆ ਏਂ। ਅੱਲਾ ਦੀ ਕਰੋਪੀ ਕੌਣ ਸਹੇਗਾ? ਸੱਯਦਾਣੀ ਦੇ ਮੱਥੇ 'ਤੇ ਬਨਾਉਟੀ ਗੁੱਸੇ ਨਾਲ ਤਿਉੜੀਆਂ ਪੈ ਗਈਆਂ।

"ਪੀਰ ਸਾਂਈਂ! ਦੁਖੀਆਂ ਦਾ ਭਲਾ ਹੋ ਜਾਏ, ਤਾਂ ਅੱਲਾ ਦਾ ਕਹਿਰ ਮੇਹਰ ਵਿਚ ਬਦਲ ਜਾਂਦਾ ਏ।" ਮਜੌਰ ਨੇ ਸੁਝਾਉ ਪੇਸ਼ ਕੀਤਾ।

"ਹੂੰਹ ! ਖੁਦਾ ਦੀ ਮੇਹਰ ਪੌਣ ਬਦਲੇ, ਪਹਿਲਾਂ ਸਾਨੂੰ ਆਪਣੀ ਦੇਹੀ ਉਤੇ ਕਹਿਰ ਕਰਨਾ ਪਵੇਗਾ । ਕਹਿਰ, ਕਹਿਰ, ਕਹਿਰ ।" ਤੇ ਨਾਲ ਹੀ ਸੱਯਦਾਣੀ ਨੇ ਉਹਨਾਂ ਲੋਹੇ ਦੀਆਂ ਪੰਜਾਂ ਖੁੰਡੀਆਂ ਦਾ ਮੁੱਠਾ ਆਪਣੀਆਂ ਮੌਰਾਂ 'ਤੇ ਮਾਰਨਾ ਸ਼ੁਰੂ ਕਰ ਦਿਤਾ । ਖੁੰਡੀਆਂ ਆਪਸ ਵਿਚ ਵੱਜ ਕੇ ਖੜਕਦੀਆਂ, ਤਾਂ ਨਾਲ ਹੀ ਸੱਯਦਾਣੀ ਉਚੀ ਸਾਰੀ ਪੁਕਾਰ ਉਠਦੀ, "ਕਹਿਰ ।"

ਓਧਰ ਮੁਖੀ ਮਜੌਰ ਦੇ ਨਾਲ ਰਲ ਕੇ ਛੋਟੇ ਵਡੇ ਸਾਰੇ ਚਾਟੜੇ ਪੁਕਾਰ ਉਠਦੇ, "ਅੱਲਾ ਮੇਹਰ । ਅੱਲਾ ਮੇਹਰ ।"

ਇਹ ਨਾਟਕ ਦੋ ਤਿੰਨ ਮਿੰਟ ਚਲਦਾ ਰਿਹਾ । ਸੱਯਦਾਣੀ ਨੇ ਖੁੰਡੀਆਂ ਹੇਠਾਂ ਸੁੱਟ ਦਿਤੀਆਂ । ਪਲ ਕੁ ਉਹ ਥੜੇ 'ਤੇ ਖਲੀ ਇਉਂ ਝੂਲਦੀ ਰਹੀ, ਜਿਵੇਂ ਬੁਰੀ ਤਰ੍ਹਾਂ ਹਫ ਗਈ ਹੋਵੇ । ਫਿਰ ਉਹਨੇ ਦੁਆ ਮੰਗਣ ਵਾਲਿਆਂ ਵਾਂਗ ਦੋਵੇਂ ਹੱਥ ਮੂੰਹ ਅੱਗੇ ਫੈਲਾ ਕੇ ਕੋਈ ਕਲਾਮ ਪੜ੍ਹਨੀ ਸ਼ੁਰੂ ਕਰ ਦਿਤੀ । ਕਦੇ ਕਦੇ ਕੁਛ ਸ਼ਬਦ ਬੁੱਲ੍ਹਾਂ ਤੋਂ ਬਾਹਰ ਵੀ ਆ ਜਾਂਦੇ, ਪਰ ਉਹਨਾਂ ਦੀ ਸਮਝ ਕਿਸੇ ਨੂੰ ਨਾ ਪੈਂਦੀ ।

"ਪੀਰ ਭਾਈ ! ਅੱਲਾ ਦੀ ਮੇਹਰ ਹੋ ਗਈ ਹੈ ।" ਸੱਯਦਾਣੀ ਨੇ ਸ਼ਾਂਤ ਸੁਰ ਵਿਚ ਕਿਹਾ । "ਹੁਣ ਪੁੱਛੋ, ਜੋ ਪੁਛਣਾ ਹੈ ।"

ਮੁਖੀ ਮਜੌਰ ਨੇ ਇਕ ਇਕ ਲੀੜਾ ਛਾਂਟ ਕੇ ਸੱਯਦਾਣੀ ਨੂੰ ਫੜਾਉਣਾ ਸ਼ੁਰੂ ਕਰ ਦਿਤਾ । ਉਹ ਬੜੇ ਨਾਟਕੀ ਢੰਗ ਨਾਲ ਲੀੜੇ ਨੂੰ ਸੁੰਘਦੀ, ਉਸਨੂੰ ਮਰੋੜੇ ਚੜ੍ਹਾਉਂਦੀ, ਤੇ ਫਿਰ ਬਿਨਾਂ ਕਿਸੇ ਵੱਲ ਸੇਧ ਕੀਤੇ ਕਹਿੰਦੀ, "ਤਾਲਬ ਪੁਛਦਾ ਏ, ਕਿ ਉਹ ਕਿਉਂ ਐਨਾ ਕਸ਼ਟ ਪਾ ਰਿਹਾ ਏ । ਅੱਲਾ ਦੀ ਉਹਦੇ 'ਤੇ ਕੀ ਕਰੋਪੀ ਏ । ਬੋਲੋ, ਠੀਕ ਏ ?"

"ਬੋਲੋ ਭਈ, ਬੋਲੋ । ਕੌਣ ਏਂ ? ਇਹ ਰਹਮਤ ਦਾ ਵਕਤ ਲੰਘ ਗਿਆ, ਤਾਂ ਫਿਰ ਪੱਛੋਤਾਵੋਗੇ ।" ਲੋਕਾਂ ਵਿਚ ਖਿੱਲਰ ਕੇ ਬੈਠੇ ਚਾਟੜਿਆਂ ਵਿਚੋਂ ਕੋਈ ਬੋਲ ਉਠਦਾ ।

ਲੀੜੇ ਵਾਲਾ ਲੀੜਾ ਸਿਆਣ ਕੇ ਬੋਲ ਉਠਦਾ ਤੇ ਸੱਯਦਾਣੀ ਦੋ ਚਾਰ ਹੇਠਲੀਆਂ ਉਤਲੀਆਂ ਮਾਰ ਕੇ ਉਹਦਾ ਘਰ ਪੂਰਾ ਕਰ ਦੇਂਦੀ । ਕਿਸੇ ਨੂੰ ਤਵੀਤ, ਕਿਸੇ ਨੂੰ ਮਸਾਣ, ਸਿਸੇ ਨੂੰ ਛਾਇਆ, ਕਿਸੇ ਨੂੰ ਕਿਸੇ ਪੀਰ ਦੀ ਰੁੰਨ੍ਹਣਾ । ਇਕ ਗੱਲੋਂ ਉਹ ਬੜੀ ਪੱਕੀ ਸੀ । ਉਹ ਚੋਰੀ ਹੋਏ ਮਾਲ ਬਾਰੇ ਕਦੇ ਪੁੱਛਣਾ ਨਹੀਂ ਸੀ ਦੇਂਦੀ ।

ਰਾਤ ਅੱਧੀ ਬੀਤ ਗਈ । ਵਿਚਾਰੇ ਰਾਮੇ ਦੀ ਵਾਰੀ ਵੀ ਆ ਗਈ । ਲਾਜੋ

ਦੀ ਕਮੀਜ਼ ਸਿਆਣ ਕੇ ਉਹ ਉਚਾ ਹੋ ਕੇ ਪੈਰਾਂ ਪਰਨੇ ਬਹਿ ਗਿਆ।

"ਪੀਰ ਭਾਈ !" ਸੱਯਦਾਣੀ ਨੇ ਲਾਜੋ ਦੀ ਕਮੀਜ਼ ਨੂੰ ਚੰਗੀ ਤਰ੍ਹਾਂ ਸੁੰਘਦਿਆਂ ਕਿਹਾ, ਜਿਸ ਵਿਚੋਂ ਦੁੱਧ ਦੀ ਬਾਸ਼ਨਾ ਸਾਫ਼ ਆ ਰਹੀ ਸੀ। "ਇਹ ਕਲਬੂਤ ਪੁਛਦਾ ਹੈ, ਕਿ ਉਹਦਾ ਬੱਚਾ ਰੋਂਦਾ ਕਿਉਂ ਰਹਿੰਦਾ ਏ।"

"ਜੀ, ਮੁੰਡੇ ਦੀ ਮਾਂ ਵਧੇਰੇ ਬਮਾਰ ਰਹਿੰਦੀ ਏ।" ਸਰਲ ਸੁਭਾ ਰਾਮੇ ਨੇ ਆਪੇ ਹੀ ਭੇਤ ਖੁਹਲ ਦਿਤਾ।

"ਬੱਸ, ਭਈ ਬੱਸ। ਅੱਗੇ ਨਾ ਲੱਗ। ਜਿੰਨਾ ਪੀਰ ਸਾਂਈਂ ਪੁੱਛਣ, ਓਨਾ ਦੱਸ।" ਮੁਖੀ ਮਜੌਰ ਨੇ ਹੱਥ ਦੇ ਇਸ਼ਾਰੇ ਨਾਲ ਰਾਮੇ ਨੂੰ ਚੁੱਪ ਕਰਾ ਦਿਤਾ।

ਦੋ-ਤਿੰਨ ਵਾਰ ਕਮੀਜ਼ ਨੂੰ ਸੁੰਘ ਕੇ ਸੱਯਦਾਣੀ ਨੇ ਫੇਰ ਕਹਿਣਾ ਸ਼ੁਰੂ ਕੀਤਾ, "ਬਮਾਰ ਮਾਂ ਦਾ ਦੁੱਧ ਚੁੰਘਣ ਕਰਕੇ, ਬੱਚਾ ਵੀ ਕੁਛ ਢਿੱਲਾ ਰਹਿੰਦਾ ਏ। ਏਸੇ ਵਾਸਤੇ ਉਹ ਰੋਂਦਾ ਏ। ਹੋਰ ਬੱਚੇ ਨੂੰ ਕੋਈ ਅਹੁਰ ਨਹੀਂ।"

"ਹਾਂ ਜੀ।" ਰਾਮੇ ਨੇ ਸਿਰ ਹਿਲਾ ਕੇ ਸਵੀਕਾਰ ਕੀਤਾ।

"ਆਂਹਾਂ ! ਬੂਹਾ ਨਾ ਢੋ। ਖੁੱਲ੍ਹਾ ਰਹਿਣ ਦਿਹ। ਦੂਜਾ ਤਖ਼ਤਾ ਵੀ ਖੁਹਲ ਦਿਹ। ਹਾਂ, ਹਾਂ, ਦੀਵਾ ਵੀ ਜਗਦਾ ਰਹਿਣ ਦਿਹ। ਠੀਕ ਏ। ਹੁਣ ਮੈਨੂੰ ਤੇਰਾ ਚਿਹਰਾ ਸਾਫ ਦਿੱਸ ਰਿਹਾ ਏ।" ਸੱਯਦਾਣੀ ਨੇ ਹੱਥ ਦੇ ਇਸ਼ਾਰੇ ਕਰਦਿਆਂ ਇਉਂ ਇਹ ਗੱਲਾਂ ਕੀਤੀਆਂ, ਜਿਵੇਂ ਉਹ ਰਾਮੇ ਨਾਲ ਨਹੀਂ, ਆਪਣੇ ਘਰ ਬੈਠੀ ਲਾਜੋ ਨਾਲ ਗੱਲਾਂ ਕਰ ਰਹੀ ਹੋਵੇ।

"ਕਿਉਂ ? ਇਉਂ ਈਂ ਪੁੱਛਣਾ ਦੇਣ ਦਾ ਸੁਆਦ। ਐਸ ਵੇਲੇ ਪੀਰ ਸਾਂਈਂ ਉਹਨਾਂ ਦੇ ਘਰ ਖਲੇ ਈ ਬੂਹੇ ਅੱਗੇ।" ਇਕ ਮਜੌਰ ਨੇ ਦੂਜੇ ਨਾਲ ਨਿਗਾਹ ਮਿਲਾਕੇ ਸਿਰ ਹਿਲਾਉਂਦਿਆਂ ਕਿਹਾ।

"ਹੱਛਾ, ਕੋਈ ਲੋਕ ਆਖਿਆ ਕਰਦੇ ਨੇ, ਕਿ ਤੁਹਾਡੀ ਲਾਗਤਬਾਜੀ ਵਾਲੀ ਕਿਸੇ ਨੇ ਕੁਛ ਕੀਤਾ ਹੋਇਆ ਏ।" ਸੱਯਦਾਣੀ ਨੇ ਫਿਰ ਕਹਿਣਾ ਸ਼ੁਰੂ ਕੀਤਾ।

"ਜੀ, ਸਾਡਾ ਤਾਂ ਕਿਸੇ ਨਾਲ ਕੋਈ ਵੱਟ ਵਰੋਧ ਨਹੀਂ।" ਰਾਮੇ ਨੇ ਉਤਰ ਦਿਤਾ।

"ਏਹਾ ਤਾਂ ਮੈਂ ਆਖਿਆ ਏ।" ਸੱਯਦਾਣੀ ਨੇ ਜ਼ਰਾ ਦ੍ਰਿੜ੍ਹ ਸੁਰ ਵਿਚ ਕਿਹਾ।" ਤੇਰੇ ਘਰ ਵਾਲੀ ਨੂੰ ਨਾ ਕੋਈ ਤਵੀਤ, ਨਾ ਜਾਦੂ, ਨਾ ਮਸਾਣ। ਫਿਰ ਪੁਛੇਂਗਾ, ਉਹ ਬਮਾਰ ਕਿਉਂ ਏਂ।"

"ਹਾਂ ਜੀ।"

"ਇਕ ਤਾਂ ਉਹਨੂੰ ਕਿਸੇ ਪੀਰ ਦੀ ਰੁੰਨ੍ਹਣਾ ਏਂ ਤੇ ਦੂਜੇ ਉਹਦੇ ਉਤੇ ਛਾਇਆ ਦਾ ਪਹਿਰਾ ਏ। ਛਾਇਆ ਕਿਸੇ ਕੁਆਰੀ ਬਾਮ੍ਹਣੀ ਦੀ ਏ, ਤੇ ਵਿਆਹ ਤੋਂ ਪਹਿਲਾਂ ਦੀ ਏ।"

"ਜੀ, ਫਿਰ ਕੋਈ ਮਾਰੋ ਰੇਖ ਵਿਚ ਮੇਖ। ਮੈਂ ਤਾਂ ਮਰ ਮਰ ਕੇ ਅੱਧ ਉਮਰੇ ਬਾਨ੍ਹਾ ਬਣਾਇਆ ਏ।" ਰਾਮੇ ਨੇ ਤਰਲੇ ਭਰੀ ਵਾਜ ਵਿਚ ਕਿਹਾ।

"ਵੇਖ ਭਗਤਾ! ਪੀਰ ਦੀ ਰੁੰਨ੍ਹਣਾ ਸੁੱਖਣਾ ਲੌਹਣ ਨਾਲ ਦੂਰ ਹੋ ਜਾਏਗੀ। ਪਰ ਛਾਇਆ ਤਾਂ ਖਡਾਉਣ ਨਾਲ ਈ ਨਿਕਲੇਗੀ।" ਸੱਯਦਾਣੀ ਨੇ ਆਖ਼ਰੀ ਫ਼ੈਸਲਾ ਸੁਣਾ ਦਿਤਾ।

ਰਾਤ ਦਾ ਬਾਕੀ ਹਿੱਸਾ ਰਾਮੇ ਨੇ ਓਥੇ ਹੀ ਉਂਘਲਾਉਂਦਿਆਂ ਗੁਜ਼ਾਰਿਆ। ਦਿਨੇ ਵੱਡੇ ਮਜੌਰ ਨੇ ਉਹਨੂੰ ਸਮਝਾਇਆ, "ਵੇਖ ਭਗਤਾ! ਆਪਣੇ ਆਦਮੀ ਨਾਲੋਂ ਕੀ ਚੰਗਾ ਏ। ਫੇਰ ਐਹੋ ਜੇਹੇ ਸਮੇਂ ਵਿਚ ਰੋਜ਼ ਰੋਜ਼ ਬਾਨ੍ਹੇ ਬਣਨੇ ਕਿਹੜੇ ਸੌਖੇ ਨੇ। ਤੈਨੂੰ ਵਧੀਆ ਸੌਰੀਏ ਦੇ ਦਿਆਂਗੇ। ਸੱਤ ਚੌਂਕੀਆਂ ਘਰੇ ਖਡਾ ਸੁ। ਜਰਾ ਤਕੜੀ ਹੋ ਜਾਏਗੀ, ਤਾਂ ਤਿੰਨ ਚੌਕੀਆਂ ਐਥੇ ਲੈ ਆਵੀਂ। ਬੱਸ, ਘੋੜੇ ਵਰਗੀ ਹੋ ਜਾਇਗੀ।"

ਰਾਮੇ ਨੇ ਸਾਰੀ ਕਥਾ ਜਿਉਂ ਦੀ ਤਿਉਂ ਘਰ ਆ ਸੁਣਾਈ।

## ੬

ਲਾਜੋ ਨੂੰ ਖਿਡਾਉਣ ਬਿਠਾ ਦਿਤਾ ਗਿਆ ਜੀਵਾਂ ਦਾਈ ਦੇ ਉੱਦਮ ਨਾਲ ਸਭ ਪਰਬੰਧ ਹੋ ਗਿਆ। ਚਾਰ ਹੱਟੇ ਕੱਟੇ ਸੌਰੀਏ ਆ ਗਏ।

"ਵੇਖ, ਪੁੱਤ ਰਾਮਿਆਂ! ਇਹਨਾਂ ਸੌਰੀਆਂ ਦੀ ਰੋਟੀ ਪਾਣੀ ਦੀ ਸੇਵਾ ਵਾਹਵਾ ਕਰੀਂ। ਬੱਸ, ਹੱਥੀਂ ਸੇਵਾ ਕੀਤੀ ਈ ਫਲਦੀ ਏ।" ਜੀਵਾਂ ਨੇ ਚੱਜ ਨਾਲ ਸਮਝਾ ਦਿਤਾ।

ਪਹਿਰ ਕੁ ਰਾਤ ਗਈ ਢੋਲਕੀ ਥਾਲੀ ਖੜਕਣ ਲੱਗ ਪਈਆਂ। ਚਾਰੇ ਸੌਰੀਏ ਰਾਮੇ ਦੇ ਵਿਹੜੇ ਵਿਚ ਲੀੜਾ ਵਿਛਾਕੇ ਸਜ ਗਏ। ਸਾਮ੍ਹਣੇ ਫੁਲਕਾਰੀ ਵਿਛਾਕੇ ਲਾਜੋ ਨੂੰ ਬਿਠਾ ਦਿਤਾ। ਇਕ ਪਾਸੇ ਗੁੱਗਲ ਤੇ ਲੁਬਾਣ ਦੀ ਧੂਣੀ ਧੁਖਾ ਕੇ ਰੱਖ ਦਿਤੀ। ਵੇਖਣ ਵਾਲਿਆਂ ਨਾਲ ਵਿਹੜਾ ਭਰ ਗਿਆ। ਸੌਰੀਆਂ ਨੇ ਪਹਿਲੀ ਲੋਰੀ ਸ਼ੁਰੂ ਕੀਤੀ। ਜਿਹੜੇ ਅਨੋਖੇ ਗੀਤ ਉਹ ਗਾਉਂਦੇ, ਉਹਨਾਂ ਨੂੰ 'ਭੇਟਾਂ' "ਕਾਫ਼ੀਆਂ' ਜਾਂ 'ਲੋਰੀਆਂ' ਆਖਦੇ। ਬੜੀ ਬੇ-ਜੋੜ ਕਵਿਤਾ ਹੁੰਦੀ ਉਹ।

'ਓ ਦੇਵੀ ਲਾਟਾਂ ਵਾਲੀ, ਲੋਰੀ ਮੈਂ ਲੋਰੀਆਂ ਜੀ।
ਮੈਂ ਤੇਰੇ ਦਰ ਦਾ ਸੁਆਲੀ, ਲੋਰੀ ਮੈਂ ਲੋਰੀਆਂ ਜੀ।
ਉ ਤੇਰੇ ਉੱਚੇ ਮੰਦਰ, ਲੋਰੀ ਮੈਂ ਲੋਰੀਆਂ ਜੀ।
ਉ ਬੂਹੇ ਖਲੇ ਕਲੰਦਰ, ਲੋਰੀ ਮੈਂ ਲੋਰੀਆਂ ਜੀ।
ਤੇਰੇ ਦਰ ਜਗਦੀਆਂ ਜੋਤਾਂ, ਲੋਰੀ ਮੈਂ ਲੋਰੀਆਂ ਜੀ।
ਉ ਤੇਰੀਆਂ ਰੇਸ਼ਮੀ ਸੋਤਾਂ, ਲੋਰੀ ਮੈਂ ਲੋਰੀਆਂ ਜੀ।
ਉ ਭੈਰੋਂ ਜਤੀ ਨਰਾਲਾ, ਲੋਰੀ ਮੈਂ ਲੋਰੀਆਂ ਜੀ।
ਉ ਪਰਗਟ ਜਾਹਰੀ ਵਾਲਾ, ਲੋਰੀ ਮੈਂ ਲੋਰੀਆਂ ਜੀ।
ਉ ਧੌਂਕਲ ਵਾਲਾ ਤਾਰੇ, ਲੋਰੀ ਮੈਂ ਲੋਰੀਆਂ ਜੀ।
ਉ ਤੇਰੇ ਵਾਰੇ ਨਿਆਰੇ, ਲੋਰੀ ਮੈਂ ਲੋਰੀਆਂ ਜੀ।
ਮੈਂ ਗੁੱਗਾ ਪੀਰ ਮਨਾਵਾਂ, ਲੋਰੀ ਮੈਂ ਲੋਰੀਆਂ ਜੀ।

ਉ ਸੇਵੀਆਂ ਰੋਜ ਖੁਆਵਾਂ, ਲੋਰੀ ਮੈਂ ਲੋਰੀਆਂ ਜੀ।
ਅਲੀ ਦੇ ਹਸਨ ਦੁਲਾਰੇ, ਲੋਰੀ ਮੈਂ ਲੋਰੀਆਂ ਜੀ।
ਰਾਮ ਕਈ ਰਾਵਣ ਮਾਰੇ, ਲੋਰੀ ਮੈਂ ਲੋਰੀਆਂ ਜੀ।
ਉ ਪੂਰਨ ਜਤੀ ਸੁਣੀਂਦਾ, ਲੋਰੀ ਮੈਂ ਲੋਰੀਆਂ ਜੀ।
ਹੀਰ ਦਾ ਪਾਣੀ ਭਰੀਂਦਾ, ਲੋਰੀ ਮੈਂ ਲੋਰੀਆਂ ਜੀ।
ਉ ਮੌਲਾ, ਸੋਈ ਬਚਣਗੇ, ਲੋਰੀ ਮੈਂ ਲੋਰੀਆਂ ਜੀ।
ਜੋ ਡਟ ਕੇ ਖੂਬ ਖੇਡਣਗੇ, ਲੋਰੀ ਮੈਂ ਲੋਰੀਆਂ ਜੀ।
ਉ ਡੋਲੀ ਖੇਡ ਲੈ, ਭਾਗਾਂ ਵਾਲੀ ਖੇਡ ਲੈ,
ਕਰਮਾਂ ਵਾਲੀ ਖੇਡ ਲੈ। ਖੇਡ ਲੈ, ਭਈ ਖੇਡ ਲੈ॥"

ਫਿਰ ਢੋਲਕੀ ਤੇ ਥਾਲੀ ਦੀ ਉਹ ਕੜਕੁੱਟ ਪਈ, ਕਿ ਸੁਣਨ ਵਾਲਿਆਂ ਦੇ ਕੰਨ ਪਾਟਣ 'ਤੇ ਆ ਗਏ।

ਰਾਤ ਦੇ ਤੀਸਰੇ ਪਹਿਰ ਤੱਕ ਏਸ ਤਰ੍ਹਾਂ ਖੱਪ ਪੈਂਦੀ ਰਹੀ। ਬੀਮਾਰ ਲਾਜੋ ਬੈਠੀ ਬੈਠੀ ਆਕੜ ਗਈ। ਉਹ ਇਕ ਦੋ ਵਾਰ ਲੰਮੀ ਪੈਣ ਲੱਗੀ, ਤਾਂ ਕੋਲੋਂ ਜੀਵਾਂ ਨੇ ਬਾਹੋਂ ਫੜ ਕੇ ਰੋਕ ਦਿਤਾ। "ਨਾ ਲਾਜੋ ਰਾਣੀ! ਪੀਰਾਂ ਦੀ ਕਲਾਮ ਕੋਲ ਲੰਮਿਆਂ ਨਹੀਂ ਪਈਦਾ। ਬੱਸ, ਖੇਡ ਲਵੇਂਗੀ, ਤਾਂ ਬਚ ਜਾਵੇਂਗੀ।"

ਅਗਲਾ ਸਾਰਾ ਦਿਨ ਲਾਜੋ ਨੇ ਤੜਪ ਕੇ ਕੱਟਿਆ। ਸਾਰੀ ਰਾਤ ਦਾ ਉਨੀਂਦਰਾ ਤੇ ਫਿਰ ਬੰਨ੍ਹਣ ਦਾ ਬੈਠਣਾ, ਉਹਦਾ ਕਮਜ਼ੋਰ ਸਰੀਰ ਆਕੜ ਗਿਆ। ਉਹਦਾ ਅੰਗ ਅੰਗ ਪੀੜ ਨਾਲ ਭਰ ਗਿਆ। ਅਗਲੀ ਰਾਤ ਫਿਰ ਓਹਾ ਮੁਸੀਬਤ। ਦੋ ਘੜੀਆਂ ਰਾਤ ਗਈ ਸੀ ਮਸ੍ਹਾਂ, ਜਾਂ ਸੌਰੀਆਂ ਨੇ ਡੋਲੀ ਬਿਠਾ ਦਿਤੀ। ਉਹਨਾਂ ਗੁੱਗਲ ਤੇ ਲੁਬਾਣ ਵਿਚ ਲਾਲ ਮਿਰਚਾਂ ਮਿਲਾਕੇ ਧੂਣੀ ਹੋਰ ਲਾਜੋ ਦੇ ਨੇੜੇ ਕਰਕੇ ਰੱਖ ਦਿਤੀ। ਅਸਲ ਵਿਚ ਸੌਰੀਏ ਇਹ ਕੰਮ ਛੇਤੀ ਹੀ ਮੁਕਾ ਦੇਣਾ ਚਾਹੁੰਦੇ ਸਨ। ਪਹਿਲੇ ਦਿਨ ਦੇ ਅੰਨਪਾਣੀ ਤੋਂ ਹੀ ਉਹਨਾਂ ਅੰਦਾਜ਼ਾ ਲਾ ਲਿਆ ਸੀ, ਕਿ ਏਥੇ ਬਹੁਤੇ ਦਿਨ ਧਰਨਾ ਮਾਰਨ ਦਾ ਕੋਈ ਲਾਭ ਨਹੀਂ। ਦੂਸਰੇ ਦਿਨ ਉਹਨਾਂ ਪਹਿਲੇ ਦਿਨ ਨਾਲੋਂ ਵਧੇਰੇ ਥਾਲੀ ਕੁੱਟੀ। ਪਲ ਪਲ ਪਿੱਛੋਂ ਮੁਖੀ ਸੌਰੀਆਂ ਧੂਣੀ ਵਾਲਾ ਪਿਆਲਾ ਫੜਕੇ ਲਾਜੋ ਦੇ ਨੱਕ ਕੋਲ ਕਰੇ। ਇਕ ਵਾਰ ਤਾਂ ਵਿਚਾਰੀ ਲਾਜੋ ਨੂੰ ਉਸ ਕੌੜੇ ਧੂੰਏਂ ਨਾਲ ਅੱਥਰੂ ਆ ਗਿਆ। ਬੜੀ ਮੁਸ਼ਕਲ ਨਾਲ ਉਹਨੇ ਖੰਘ ਖੰਘ ਕੇ ਸਾਹ ਠੀਕ ਕੀਤਾ।

ਰਾਤ ਨੂੰ ਢੋਲਕੀ ਕੁੱਟਣ ਵਾਲੇ ਤੇ ਦਿਨੇ ਜੀਵਾਂ, ਲਾਜੋ ਨੂੰ ਸੌਣ ਨਾ ਦੇਂਦੇ।

ਉਹ ਨਿਮਾਣੀ ਚੌਥੇ ਦਿਨ ਹੀ ਨਿਢਾਲ ਹੋ ਗਈ। ਨੱਪਣ ਘੁੱਟਣ ਦੇ ਬਹਾਨੇ ਹੁੰਘਲੱਾਂ ਰਹੀ ਲਾਜੋ ਨੂੰ ਝੰਜੋੜ ਕੇ ਜੀਵਾਂ ਨੇ ਕਿਹਾ, "ਵੇਖ, ਲਾਜੋ ਰਾਣੀ ! ਐਸ ਨਿੱਕੇ ਜੇਹੇ ਜੁਆਕ ਵੱਲ ਵੇਖ। ਤੇਰੇ ਪਿੱਛੋਂ ਇਹਦਾ ਕੀ ਬਣੇਗਾ। ਇਹਦੇ ਬਦਲੇ ਈ ਖੇਡ ਲੈ। ਤੈਨੂੰ ਪੌਣ ਨਹੀਂ ਵੀ ਔਂਦਾ, ਤਾਂ ਝੂਠੀ ਮੂਠੀ ਈ ਖੇਡ ਲੈ। ਇਹ ਵੀ ਇਕ ਟੂਣਾ ਈ ਹੁੰਦਾ ਏ। ਬੱਸ, ਇਕ ਵਾਰ ਕਿਸੇ 'ਤੇ ਬੋਲ ਪੌ। ਏਥੋਂ ਨਾ ਸਹੀ, ਪੇਕਿਆਂ ਤੋਂ ਕਿਸੇ ਦਾ ਨਾਂ ਲੈ ਦਿਹ। ਤੇਰੀ ਕਸ਼ਟਣੀ ਕੱਟੀ ਜਾਇਗੀ। ਨਾ ਵੀ ਖੇਡੇਂ ਬੋਲੇਂਗੀ, ਤਾਂ ਸੌਰੀਆਂ ਦਾ ਕੀ ਜਾਣਾ ਏਂ। ਉਹਨਾਂ ਤਾਂ ਆਪਣਾ ਲੈਣ ਲੈ ਈ ਜਾਣਾ ਏਂ। ਸਮਝਿਆ ?"

ਸੌਰਿਆਂ ਦੇ ਮੰਤਰਾਂ ਨਾਲੋਂ, ਜੀਵਾਂ ਦੀ ਸਿੱਖਿਆ ਨੇ ਵਧੇਰੇ ਅਸਰ ਕੀਤਾ। ਪੰਜਵੇਂ ਦਿਨ ਵਿਚਾਰੀ ਲਾਜੋ ਸਿਰ ਮਾਰਨ ਲੱਗ ਪਈ। ਸੌਰੀਆਂ ਨੇ ਦਬੱਲ ਕੜਕੁੱਟ ਚਾੜ੍ਹੀ ਢੋਲਕੀ ਤੇ ਥਾਲੀ ਨੂੰ। ਉਹਨਾਂ ਦਾ ਥਾਲੀ ਵਜਾਉਣ ਦਾ ਢੰਗ ਬੜਾ ਸੁੰਦਰ ਸੀ। ਕੱਪੜੇ ਦਾ ਗੋਲ ਘੇਰੇਦਾਰ ਇੰਨੂੰ ਬਣਾ ਕੇ ਉਹਦੇ ਉਤੇ ਖ਼ਾਲੀ ਘੜਾ ਟਿਕਾਇਆ ਹੋਈਆ ਸੀ। ਘੜੇ ਦੇ ਮੂੰਹ ਉਤੇ ਕਹੇਂ ਦੀ ਥਾਲੀ ਮੂਧੀ ਮਾਰੀ ਹੋਈ ਸੀ। ਟਾਲ੍ਹੀ ਦੀਆਂ ਗਿਠ ਗਿਠ ਲੰਮੀਆਂ ਗੋਲ ਲਕੜੀਆਂ ਨਾਲ ਇਕ ਆਦਮੀ ਥਾਲੀ ਖੜਕਾਉਂਦਾ ਸੀ, ਜਿਵੇਂ ਸਿਆਣਾ ਵਜੰਤਰੀ ਤੰਬੂਰਾ ਵਜਾਉਂਦਾ ਹੈ।

ਦਸ-ਪੰਦਰਾਂ ਮਿੰਟ ਸਿਰ ਮਾਰ ਕੇ ਈ ਲਾਜੋ ਹਫ ਗਈ। ਉਹ ਸਾਹਸੱਤ ਹੀਣ ਹੋ ਕੇ ਇਕ ਪਾਸੇ ਉਲਰ ਪਈ। ਲੰਮੀ ਪੈਣ ਤੋਂ ਪਹਿਲਾਂ ਹੀ ਸੌਰੀਏ ਨੇ ਉਹਨੂੰ ਵਾਲਾਂ ਤੋਂ ਫੜ ਕੇ ਗਰਜ ਕੇ ਕਿਹਾ, "ਬੋਲ, ਕੌਣ ਏਂ ਤੂੰ। ਨਹੀਂ ਤਾਂ ਮਾਰ ਮਾਰ ਖੂੰਡੀਆਂ ਤੇਰੀ ਚਮੜੀ ਉਧੇੜ ਦਿਆਂਗਾ।" ਨਾਲ ਹੀ ਉਹਨੇ ਸੱਜੇ ਹੱਥ ਵਿਚ ਲੋਹੇ ਦੀ ਪੁੰਡੀ ਸੂਤ ਲਈ।

"ਅੱਜ ਮੈਨੂੰ ਛੱਡ ਦਿਓ। ਭਲਕੇ ਮੈਂ ਸਭ ਕੁਛ ਦੱਸ ਦਿਆਂਗੀ।" ਲਾਜੋ ਨੇ ਦੋਵੇਂ ੱਥ ਜੋੜ ਕੇ ਤਰਲਾ ਲਿਆ।

"ਬੱਸ, ਪੀਰ ਭਾਈ ! ਛਾਇਆ ਬੋਲ ਪਈ ਏ। ਹੁਣ ਇਹਨੂੰ ਕੁਛ ਨਹੀਂ ਕਹਿਣਾ। ਭਲਕੇ ਇਹ ਕਲਬੂਤ ਨੂੰ ਛਡ ਕੇ ਚਲੀ ਜਾਵੇਗੀ।" ਕੋਲੋਂ ਜੀਵਾਂ ਨੇ ਸਮਾਂ ਸੰਭਾਲ ਲਿਆ।

ਉਸ ਰਾਤ ਵਿਚਾਰੀ ਲਾਜੋ ਨੂੰ ਛੁੱਟੀ ਮਿਲ ਗਈ। ਪਰ ਉਹਨੇ ਇਕ ਗੱਲ ਭਾਪ ਲਈ, ਕਿ ਅਗਲੀ ਰਾਤ ਉਹਦੇ ਨਾਲ ਕਿਵੇਂ ਵਾਪਰੇਗੀ। ਪਿੰਡਾ ਭਨਾਉਣ

ਨਾਲੋਂ ਉਹਨੂੰ ਝੂਠ ਦਾ ਆਸਰਾ ਲੈਣਾ ਹੀ ਚੰਗਾ ਜਾਪਿਆ। ਅਗਲੀ ਰਾਤ ਉਹ ਦਸਾਂ ਮਿੰਟਾਂ ਵਿਚ ਖੇਡਣ ਲਗ ਪਈ। ਉਹਨੇ ਪੇਕੇ ਘਰ ਇਕ ਵਾਰ ਡੋਲੀ ਖੇਡਦੀ ਵੇਖੀ ਸੀ। ਓਸੇ ਦੀ ਨਕਲ ਉਤਾਰਨ ਵਿਚ ਉਹਨੂੰ ਕਲਿਆਣ ਜਾਪੀ। ਉਹ ਉਚੀ ਬਾਂਹ ਕਰਕੇ ਚੀਕ ਉਠੀ, "ਹੇ ਰਾਮ! ਬੰਦ ਕਰੋ, ਬੰਦ ਕਰੋ ਇਹ ਖੱਪ ਖੱਪ। ਤੁਹਾਨੂੰ ਪਤਾ ਨਹੀਂ ਮੈਂ ਬਾਮ੍ਹਣੀ ਆਂ?"

ਉਹਦਾ ਕੜਕਾ ਸੁਣ ਕੇ ਢੋਲਕੀ ਤੇ ਥਾਲੀ ਵਾਲੇ ਦੇ ਹੱਥ ਓਥੇ ਹੀ ਰੁਕ ਗਏ। ਸਾਰੇ ਚੁੱਪ ਵਰਤ ਗਈ।

"ਹੱਛਾ, ਅਸੀਂ ਬੰਦ ਕਰ ਦੇਂਦੇ ਆਂ। ਪਰ ਤੂੰ ਕਲਬੂਤ ਨੂੰ ਛਡ ਕੇ ਚਲੀ ਜਾਏਂਗੀ?" ਮੁਖੀ ਸੌਰੀਏ ਨੇ ਬੜੇ ਭਲੇਮਾਣਸਾਂ ਵਾਂਗ ਪੁਛਿਆ।

"ਮੇਰਾ ਰਾਹ ਛਡ ਦਿਹੋ, ਤਾਂ ਮੈਂ ਚਲੀ ਜਾਵਾਂਗੀ।"

"ਤੇਰਾ ਨਾਂ ਕੀ ਏ?"

"ਮੇਰਾ ਨਾਂ?" ਲਾਜੋ ਇਹ ਸੋਚਣ ਵਾਸਤੇ ਰੁਕ ਗਈ, ਕਿ ਉਹ ਕੀਹਦਾ ਨਾਂ ਲਵੇ।

"ਦਸਦੀ ਨਹੀਂ। ਦੂੱਜੀ ਤਰ੍ਹਾਂ ਪੁੱਛਾਂ?" ਸੌਰੀਏ ਨੇ ਖੂੰਡੀ ਚੁਕ ਕੇ ਧਮਕਾਉਂਦਿਆਂ ਕਿਹਾ।

"ਬੰਦੇ ਦਾ ਪੁੱਤ ਬਣਕੇ ਬੈਠਾ ਰਹੋ। ਮੈਨੂੰ ਹੱਥ ਲਾਇਆ, ਤਾਂ ਖਾਖਾਂ ਚੀਰ ਦਿਆਂਗੀ।" ਲਾਜੋ ਨੇ ਗਰਜ ਕੇ ਕਿਹਾ। "ਤੂੰ ਕੀ ਸਮਝਿਆ ਏ ਮੈਨੂੰ। ਮੈਂ ਕੇਸਰੋ ਬਾਮ੍ਹਣੀ ਆਂ। ਲਾਜੋ ਮੇਰੀ ਸਹੇਲੀ ਸੀ। ਮੈਂ ਸੂਤਕੀ ਮਰ ਗਈ ਸਾਂ। ਮੈਂ ਇਹਦੇ ਵਿਚ ਘਰ ਬਣਾ ਲਿਆ। ਬੱਸ, ਹੁਣ ਮੈਂ ਚੱਲੀ ਆਂ। ਮੈਨੂੰ ਹੋਰ ਕੁਛ ਪੁਛਿਆ, ਤਾਂ ਇਹਨੂੰ ਛਡ ਕੇ, ਮੈਂ ਹੋਰ ਕਿਸੇ ਨੂੰ ਚੰਬੜ ਜਾਵਾਂਗੀ। ਭਲਾ ਫੇਰ ਮੈਨੂੰ ਬੁਰੀ ਆਖੋ।"

ਲਾਜੋ ਦੀ ਇਹ ਧਮਕੀ ਕਾਰ ਆ ਗਈ। ਉਦਾਲੇ ਤਮਾਸ਼ਾ ਵੇਖਣ ਵਾਸਤੇ ਬੈਠਿਆਂ ਦੇ ਸਭ ਦੇ ਦਿਲ ਧੜਕਣ ਲੱਗ ਪਏ। ਸੌਰੀਏ ਨੇ ਕੁਛ ਪੁਛਣ ਵਾਸਤੇ ਫੇਰ ਮੂੰਹ ਖੁਹਲਿਆ, ਤਾਂ ਸਾਰੇ ਲੋਕ ਉਹਦੇ ਉਦਾਲੇ ਹੋ ਗਏ। ਲਾਜੋ ਦੀ ਜਾਨ ਛੁੱਟੀ। ਉਹ ਓਥੇ ਹੀ ਪਾਸੇ ਪਰਨੇ ਲੇਟ ਗਈ।

"ਅੱਲਾ ਮੇਹਰ ਕੀਤੀ ਭਾਈ। ਵਚਾਰੀ ਦੀ ਜਾਨ ਬਚ ਗਈ। ਸੌਰੀਏ ਦੀ ਵੀ ਸਿਰ 'ਤੇ ਰਹਿ ਗਈ।" ਜੀਵਾਂ ਨੇ ਸ਼ੁਕਰਾਨੇ ਵਜੋਂ ਕਿਹਾ। "ਉਠ ਲਾਜੋ

ਰਾਣੀ ! ਮੰਜੇ 'ਤੇ ਪਉ, ਬਿੱਸਮਿੱਲਾ ਆਖ ਕੇ ।"

"ਵਾਹਗੁਰੂ ਆਹੰਦਿਆਂ ਸੱਪ ਲੜਦਾ ਈ ?" ਕੋਲੋਂ ਪ੍ਰੀਤੂ ਨੇ ਹਸਾਉਣੇ ਢੰਗ ਨਾਲ ਕਿਹਾ ।

"ਵੇ ਪੁੱਤ ! ਅੱਲਾ ਕੀ ਤੇ ਵਾਹਗੁਰੂ ਕੀ ? ਐਵੇਂ ਆਪਣੀਆਂ ਈਂ ਹੱਦਾਂ ਪਾਈਆਂ ਹੋਈਆਂ ਨੇ । ਹੋਰ, ਉਹ ਤਾਂ ਇਕੋ ਈ ਏ ।" ਜੀਵਾਂ ਨੇ ਬੜੇ ਦਾਰਸ਼ਨਿਕਾਂ ਵਾਂਗ ਉੱਤਰ ਦਿਤਾ ।

ਲਾਜੋ ਨੂੰ ਬਾਂਹੋਂ ਫੜਕੇ ਜੀਵਾਂ ਨੇ ਮੰਜੇ 'ਤੇ ਲਿਟਾ ਦਿਤਾ । ਤਮਾਸ਼ਾ ਖ਼ਤਮ ਹੋ ਗਿਆ ਤੇ ਵੇਖਣ ਵਾਲੇ ਲੀੜੇ ਝਾੜ ਕੇ ਘਰਾਂ ਨੂੰ ਤੁਰ ਗਏ ।

੭

ਏਸ ਲੰਮੇ ਡਰਾਮੇ ਪਿੱਛੋਂ ਸਿਰਫ ਏਨਾ ਹੀ ਫ਼ਰਕ ਪਿਆ, ਕਿ ਰਾਮਾ ਤੇ ਲਾਜੋ ਦਵਾ-ਦਾਰੂ ਵੱਲੋਂ ਉੱਕਾ ਅਵੇਸਲੇ ਹੋ ਗਏ। ਜੀਵਾਂ ਦਾ ਵਾਰ ਵਾਰ ਯਕੀਨ ਦੁਆਉਣਾ ਹੀ ਉਹਨਾਂ ਦਾ ਸਹਾਰਾ ਰਹਿ ਗਿਆ ਸੀ। ਉਹ ਆਏ ਦਿਨ ਇਕੋ ਮੰਤਰ ਕੰਨਾਂ ਵਿਚ ਫੂਕਦੀ ਰਹਿੰਦੀ, "ਭਾਗਾਂ ਵਾਲੀ ਸੈਂ ਲਾਜੋ ਰਾਣੀ! ਜਿਹੜਾ ਵੇਲੇ ਸਿਰ ਖੇਡ ਲਿਆ ਈ। ਨਹੀਂ ਤਾਂ ਛਾਇਆ ਵੀ ਕਿਸੇ ਦੀ ਸਕੀ ਹੁੰਦੀ ਏ? ਅਖੇ: ਮੈਂ ਲਾਜੋ ਦੀ ਸਹੇਲੀ ਸਾਂ। ਸੱਤੀਂ ਪੀਹੜੀਂ ਹੱਗਿਆ ਐਹੋ ਜੇਹੀ ਸਹੇਲੀ ਦੇ। ਜਣਦਿਆਂ ਖਾਣੀਏਂ, ਕਿਸੇ ਆਪਣੇ ਭਰੱ ਭਤੀਜੇ ਨੂੰ ਚੰਬੜ। ਨਹੀਂ ਤਾਂ ਓਸੇ ਦੇ ਓਦਾਲੇ ਹੋ, ਜੀਹਦੇ ਲੜ ਲੱਗੀ ਸੈਂ। ਭਲਾ ਸਾਡੀ ਪੈਂਚਣੀ ਤੋਂ ਕੀ ਲੈਣਾ ਸਈ। ਵਿਚਾਰੀ ਨਿਰੀ ਗਊ। ਨਾ ਕਿਸੇ ਨਾਲ ਉੱਨੀ, ਨਾ ਇੱਕੀ। ਪਰ ਭੈਣਾਂ! ਇਹ ਅਵੱਲੇ ਰੋਗ ਵੀ ਭਲਿਆਂ ਮਾਣਸਾਂ ਨੂੰ ਈ ਲਗਦੇ ਨੇ। ਬੁਰਿਆਂ ਤੋਂ ਭੂਤਨੇ ਵੀ ਡਰਦੇ ਨੇ। ਸਾਡੀ ਪਤੀਸੁ ਦੀ ਨੋਂਹ ਏਂ। ਸਾਰੇ ਵਿਹੜੇ ਨੂੰ ਅੱਗੇ ਲਾਇਆ ਹੋਇਆ ਸੁ। ਖਸਮ ਨੂੰ ਤਵੀਤ ਪਿਆ ਕੇ ਝੁੱਡੂ ਬਣਾਇਆ ਹੋਇਆ ਸੂ। ਮਜ਼ਾਲ ਕੀ ਏ, ਉਹਦੇ ਸਾਮ੍ਹਣੇ ਅਲਫੋਂ ਬੇ ਕੁਸਕ ਸੱਕੇ। ਤੇ ਆਪ ਉਹਦੇ ਕਦੇ ਸਿਰ ਪੀੜ ਨਹੀਂ ਹੋਈ। ਖੌਰੇ ਉਹਦੀ ਮਾਂ ਨੇ ਕੀ ਕਾਲੇ ਕਾਂ ਖਾ ਕੇ ਜਣੀ ਸੀ। ਅੱਲਾ! ਵਾਰੇ ਵਾਰੇ ਜਾਈਏ ਇਹਨਾਂ ਟੂਣੇਹਾਰੀਆਂ ਦੇ। ਚਲੋ, ਜੁੰਨਮ ਜਾਏ, ਸਾਨੂੰ ਕੀ।" ਜੀਵਾਂ ਨੇ ਓਸ ਪਾਸਿਓਂ ਮੋੜ ਪਾਇਆ। "ਸਾਨੂੰ ਤਾਂ ਏਨੀ ਖੁਸ਼ੀ ਏ, ਕਿ ਤੂੰ ਬਚ ਗਈ ਏਂ। ਔਹੁ ਮਤਾਬੋ ਦੇ ਮੁੰਡੇ ਦਾ ਪਤਾ ਈ? ਨਾ ਸੱਚ, ਤੇਰੇ ਔਣ ਤੋਂ ਪਹਿਲਾਂ ਦੀ ਗਲ ਏ। ਕੁੜੇ, ਆਹ ਕੀਮਾ, ਬੱਕਰੀਆਂ ਵਾਲਾ। ਜੀਹਥੋਂ ਚੇਤੂ ਵਾਸਤੇ ਦੁੱਧ ਲਿਔਂਦੇ ਜੇ। ਮਖ: ਸੁੱਕ ਕੇ ਤੀਲਾ ਹੋ ਗਿਆ ਸੀ। ਸਾਰੇ ਵਾਹੀਂ ਲਾ ਥੱਕੇ, ਪਰ ਕਿਤੋਂ ਭੋਰਾ ਫਰਕ ਨਾ ਪਿਆ। ਮੈਨੂੰ ਈਂ ਇਕ ਦਿਨ ਅੱਲਾ ਵੱਲੋਂ ਅਹੁੜੀ। ਜਿਵੇਂ ਮੇਰੇ ਪੈਰੋਂ ਈਂ ਉਹਨਾਂ ਦਾ ਭਲਾ ਹੋਣਾ ਸੀ। ਮੈਂ ਜਾ ਕੇ ਮਤਾਬੋ ਨੂੰ ਸਮਝਾਇਆ। ਉਹਦੇ ਵੀ ਗੱਲ ਦਿਲ ਲੱਗ ਗਈ। ਕਿਸਮਤ ਜੁ ਚੰਗੀ ਸੀ। ਏਹਾ

ਸੋਰੀਆ ਲਿਆਂਦਾ ਮੈਂ ਜਾ ਕੇ। ਦਸ ਦਿਨ ਡੋਲੀ ਖਿਹੜੀ । ਕੋਈ ਹੋੜੇ ਭੇ ਤੇ ਭਿੜੇ ਅੱਗੋਂ ਛਾਇਆ ਨੇ ? ਲੈਖ੍ਹਾਂ, ਘਰ ਛੱਡ ਕੇ ਨਿਕਲਨਾ ਕਿਹੜਾ ਸੌਖਾ ਏ। ਤੇ ਸੋਰੀਆ ਵੀ ਅੱਗੋਂ ਪੀਰ ਮੁਰਸ਼ਦ ਦਾ ਚੰਡਿਆ ਹੋਇਆ ਸੀ। ਜਿਸ ਵੇਲੇ ਮੌਰਾਂ ਵਿਚ ਲੋਹੇ ਦੀਆਂ ਖੁੰਡੀਆਂ ਪਈਆਂ, ਚੀਕਾਂ ਮਾਰਦੀ ਨੱਸੀ ਛਾਇਆ ਵਾਇਆ। ਵੇਖ ਲਾ, ਹੁਣ ਕੀਮਾ ਵਛੇਰੇ ਵਾਂਗ ਦਗੜ ਦਗੜ ਕਰਦਾ ਫਿਰਦਾ ਈ। ਕਿਤੇ ਕੰਨ ਪੀੜ ਨਹੀਂ ਸੁ ਹੋਇਆ ਓਦੋਂ ਪਿੱਛੋਂ। ਤੇ ਤੂੰ ਵੀ ਹੌਂਸਲਾ ਕਰ। ਵੇਖ, ਦਸਾਂ ਦਿਨਾਂ ਨੂੰ ਤੂੰ ਨੌ-ਬਰ-ਨੌ ਹੋ ਜਾਣਾ ਏਂ। ਬੱਸ ਜਕੀਨ ਨਾ ਹਾਰੀਂ।''

ਜੀਵਾਂ ਦੇ ਇਸ ਉਪਦੇਸ਼ ਦਾ ਸਦਕਾ ਕਿਸੇ ਕਿਸੇ ਵੇਲੇ ਲਾਜੋ ਨੂੰ ਵੀ ਭਰਮ ਹੋਣ ਲੱਗ ਪੈਂਦਾ, ਕਿ ਸੱਚ ਮੁੱਚ ਹੀ ਉਹਦੇ ਅੰਦਰੋਂ ਛਾਇਆ ਨਿਕਲ ਗਈ ਹੈ। ਫਿਰ ਉਹ ਬੈਠੀ ਬੈਠੀ ਸੋਚਣ ਲੱਗ ਪੈਂਦੀ, 'ਤੇ ਭਲਾ ਕੇਸਰੋ ਕਿਹੜੀ ਸੀ ਮੇਰੀ ਸਹੇਲੀ। ਕੇਸਰੋ ? ਕੇਸਰੋ ? ਫਿਰ ਬਾਮ੍ਹਣਾ ਦੀ ਕੇਸਰੋ ? ਯਾਦ ਨਹੀਂ ਔਂਦਾ। ਕੇਸਰੋ ਤਾਂ ਖੱਤਰੀਆਂ ਦੀ ਸੀ, ਪ੍ਰਭਦਿਆਲ ਦੀ ਨੋਂਹ। ਪਰ ਉਹ ਤਾਂ ਮੇਰੀ ਸਹੇਲੀ ਨਹੀਂ ਸੀ। ਹਾਂ, ਮੈਂ ਮਮੂਲੀ ਜਾਣਦੀ ਸਾਂ। ਤੇ ਉਹ ਤਾਂ ਖੌਰੇ ਜਿਉਂਦੀ ਨਹੀਂ ਸੀ ਅਜੇ ? ਫਿਰ ਕੋਈ ਜਿਉਂਦਾ ਈ ਦੂੱਜੇ ਨੂੰ ਕਿਵੇਂ ਚੰਬੜ ਸਕਦਾ ਏ। ਖੌਰੇ ਮੇਰੇ ਔਣ ਪਿਛੋਂ ਮਰ ਗਈ ਹੋਵੇ। ਚਲੋ ਕੋਈ ਹੋਊ। ਪਿੱਟੇ ਭੱਜੜਿਆਂ ਨੂੰ। ਮਗਰੋਂ ਲੱਥੀ।' ਉਹ ਮਨ ਨੂੰ ਢਾਰਸ ਦੇਣ ਵਾਸਤੇ ਕਹਿੰਦੀ। ਪਰ ਇਹ ਰੇਤ ਦਾ ਮਹਿਲ ਬਹੁਤਾ ਚਿਰ ਨਾ ਤਗਦਾ। ਉਹਦਾ ਵਿਸ਼ਵਾਸ ਫਿਰ ਡੋਲਣ ਲੱਗ ਪੈਂਦਾ। 'ਕੀ ਮੈਂ ਸੱਚਮੁੱਚ ਬਚ ਗਈ ਆਂ ? ਫਿਰ ਏਸਤਰਾਂ ਪਿੰਡਾ ਕਿਉਂ ਭੱਜਦਾ ਟੁੱਟਦਾ ਰਹਿੰਦਾ ਏ ? ਰਾਤ ਨੂੰ ਸਰੀਰ ਕੁਛ ਗਰਮ ਵੀ ਹੋ ਜਾਂਦਾ ਏ। ਭੁੱਖ ਤਾਂ ਉੱਕੀ ਲਗਦੀ ਈ ਨਹੀਂ।'

ਇਸ ਘੁਮਣਘੇਰ ਵਿਚੋਂ ਲਾਜੋ ਕਿਸੇ ਵੇਲੇ ਵੀ ਨਾ ਨਿਕਲਦੀ। ਉਹ ਪੈਰੋ ਪੈਰ ਮੌਤ ਵੱਲੇ ਤੁਰੀ ਜਾ ਰਹੀ ਸੀ। ਰਾਮੇ ਨੇ ਵੇਖ ਕੇ ਵੀ ਅੱਖਾਂ ਮੀਟ ਛਡੀਆਂ ਸਨ। ਉਹਦੇ ਹੱਥ ਪੱਲੇ ਕੁਛ ਨਹੀਂ ਸੀ ਰਿਹਾ। ਉਧਾਰ ਲੈ ਕੇ, ਸੋਰੀਆਂ 'ਤੇ ਕੀਤਾ ਹੋਇਆ ਖ਼ਰਚ ਉਹ ਅਜੇ ਚੁਕੱਾ ਨਹੀਂ ਸੀ ਸਕਿਆ। ਹੋਰ ਕਿਸੇ ਕੋਲੋਂ ਮਿਲਣ ਦੀ ਆਸ ਨਹੀਂ ਸੀ। ਇਸ ਵਾਸਤੇ ਡਾਵਾਂਡੋਲ ਬੇੜੀ ਉਹਨੇ ਭਾਗਾਂ ਦੇ ਆਸਰੇ 'ਤੇ ਛਡ ਦਿਤੀ ਸੀ।

ਲਾਜੋ ਦੇ ਨਾਲ ਨਾਲ ਚੇਤੂ ਦੀ ਹਾਲਤ ਵੀ ਚੋਖੀ ਵਿਗੜ ਗਈ ਸੀ। ਉਹ

ਸੁੱਕ ਸੁੱਕ ਕੇ ਹੱਡੀਆਂ ਦੀ ਮੁੱਠ ਰਹਿ ਗਿਆ ਸੀ। ਹਰ ਵੇਲੇ ਮੰਜੇ 'ਤੇ ਪਿਆ ਉਹ ਪਤਲੀ ਜੇਹੀ ਵਾਜ ਵਿਚ ਰੀਂ ਰੀਂ ਕਰਦਾ ਰਹਿੰਦਾ। ਨਵਾਂ ਮਹੀਨਿਆਂ ਦਾ ਹੁੰਦਾ ਹੋਇਆ ਵੀ ਉਹ ਵੇਖਣ ਵਾਲੇ ਨੂੰ ਮਸਾਂ ਚਾਰ-ਪੰਜ ਮਹੀਨੇ ਦਾ ਜਾਪਦਾ ਸੀ।

"ਖੌਰੇ ਇਹ ਕਰਮਾਂ ਮਾਰਿਆ ਜੀ ਕਿਹੜੇ ਪਾਪ ਕਰਕੇ ਜੰਮਿਆਂ ਏਂ। ਵਚਾਰਾ ਮਸੂਮ।" ਇਕ ਰਾਤ ਰਾਮੇ ਨੇ ਚੇਤੂ 'ਤੇ ਤਰਸ ਖਾ ਕੇ ਹਉਕਾ ਭਰਿਆ।

"ਵਚਾਰਾ ? ਵਚਾਰਾ ਨਹੀਂ, ਇਹ ਕੜਮਾ ਏਂ। ਇਹ ਮੈਨੂੰ ਲੈਣ ਆਇਆ ਏ।" ਲਾਜੋ ਨੇ ਖਿਝ ਕੇ ਕਿਹਾ। ਉਹ ਆਪਣੇ ਸਾਰੇ ਦੁੱਖਾਂ ਦਾ ਕਾਰਨ ਚੇਤੂ ਨੂੰ ਹੀ ਸਮਝਦੀ ਸੀ। "ਪਾਲੀਂ ਬੈਠਾ ਪਿੱਛੋਂ ਏਸ ਵਚਾਰੇ ਨੂੰ।"

"ਕੇਹੋ ਜੇਹੀਆਂ ਗੱਲਾਂ ਕਰਦੀ ਏਂ। ਤਕੜੀ ਹੋ ਤੂੰ। ਲੋਕੀਂ ਖੇੜ੍ਹ ਕੇ ਬਚ ਜਾਂਦੇ ਨੇ, ਤਾਂ ਤੂੰ ਨਾ ਬਚੇਂਗੀ ? ਵੇਖੂਂ ਅੱਗੇ ਨਾਲੋਂ ਰੰਗ ਭਵਿਆਂ ਹੋਇਆ ਏ।" ਰਾਮੇ ਨੇ ਉਹਨੂੰ ਹੌਂਸਲਾ ਦੇਂਦਿਆਂ ਕਿਹਾ। ਭਾਵੇਂ ਉਹਦਾ ਆਪਣਾ ਹੌਂਸਲਾ ਟੁੱਟ ਚੁੱਕਾ ਸੀ।

"ਸੁਆਹ ਤੇ ਮਿੱਟੀ ਰੰਗ ਭਵਿਆਂ ਹੋਇਆ ਏ।" ਲਾਜੋ ਨੇ ਨੱਕ ਚੜ੍ਹਾ ਕੇ ਕਿਹਾ। "ਨਾਲੇ ਖੇੜ੍ਹੀ ਕੌਣ ਨਖੱਤੀ ਸੀ। ਸਭ ਪਖੰਡ ਸੀ।"

"ਪਖੰਡ ?" ਰਾਮੇ ਦੀਆਂ ਅੱਖਾਂ ਹੈਰਾਨੀ ਨਾਲ ਟੱਡੀਆਂ ਰਹਿ ਗਈਆਂ। "ਤੂੰ ਖੇੜ੍ਹੀ ਨਹੀਂ ਸੈਂ ? ਪੌਣ ਨਹੀਂ ਸੀ ਆਇਆ ?"

"ਨਹੀਂ।"

"ਫਿਰ ਬੋਲੀ ਕਿਉਂ ਸੈਂ ?"

"ਲੋਹੇ ਦੀਆਂ ਖੂੰਡੀਆਂ ਤੋਂ ਡਰਦੀ।"

ਪੰਜ-ਸੱਤ ਮਿੰਟ ਦੋਹੀਂ ਪਾਸੀਂ ਚੁੱਪ ਵਰਤੀ ਰਹੀ। ਸਿਰਫ਼ ਚੇਤੂ ਦੀ ਰੀਂ ਰੀਂ ਵਿਚੋਂ ਵਾਰੋਂ ਕੰਨੀ ਪੈਂਦੀ ਸੀ। ਉਹ ਏਨਾ ਕਮਜ਼ੋਰ ਹੋ ਗਿਆ ਸੀ, ਕਿ ਲਗਾਤਾਰ ਰੋ ਵੀ ਨਹੀਂ ਸੀ ਸਕਦਾ। ਪਤਾ ਨਹੀਂ, ਉਹਦੇ ਸਾਹ ਕਿੱਥੇ ਅੜੇ ਹੋਏ ਸਨ।

"ਇਕ ਗੱਲ ਆਖਾਂ ?" ਲਾਜੋ ਨੇ ਸੁੰਵੀਆਂ ਸੁੰਵੀਆਂ ਅੱਖਾਂ ਨਾਲ ਰਾਮੇ ਵੱਲੇ ਤਕਦਿਆਂ ਕਿਹਾ।

"ਕੋਈ ਚੰਗੀ ਗੱਲ ਆਖੀਂ।" ਸਭ ਕੁਝ ਸਾਮ੍ਹਣੇ ਵਿਹੰਦਾ ਹੋਇਆ ਵੀ ਰਾਮਾ ਮਾੜੀ ਗੱਲ ਨਹੀਂ ਸੀ ਸੁਣਨਾ ਚਾਹੁੰਦਾ।

"ਚੰਗੀ ਗੱਲ ਦਾ ਵੇਲਾ ਬੀਤ ਗਿਆ ਏ। ਮੈਂ ਦਸ ਪੰਦਰਾਂ ਦਿਨਾਂ ਤੋਂ ਵੱਧ

ਨਹੀਂ ਕੱਟਣ ਲਗੀ। ਸ਼ੈਦ ਪਹਿਲਾਂ ਈ ਛੁਟਕਾਰਾ ਹੋ ਜਾਏ।"

"ਮੈਂ ਘਰ ਬੂਹਾ ਵੇਚਕੇ ਤੇਰੇ 'ਤੇ ਲਾ ਦਿਆਂਗਾ। ਤੂੰ ਦਿਲ ਕਿਉਂ ਹਾਰਦੀ ਏਂ।"

"ਛੱਡ ਇਹ ਫਲੌਂਹਣੀਆਂ। ਮੈਥੋਂ ਕੁਛ ਭੁੱਲਾ ਹੋਇਆ ਏ ? ਤੇਰੇ ਕੋਲ ਹੈ ਈ ਕੀ, ਜਿਹੜਾ ਲਾ ਦੇਵੇਂਗਾ। ਓਦੋਂ ਪਹਿਲਾਂ ਈ ਦਵਾ ਦਾਰੂ ਕਰਦੇ ਰਹਿੰਦੇ, ਤਾਂ ਭਾਵੇਂ..... । ਐਵੇਂ ਜੀਵਾਂ ਦੇ ਆਖੇ ਲਗ ਕੇ......। ਪਰ ਹੋਣਹਾਰ ਕਦੇ ਟਲੀ ਏ ? ਚਲੋ, ਏਨਾ ਈ ਤੇਰਾ ਮੇਰਾ ਸਾਥ ਸੀ।" ਲਾਜੋ ਨੇ ਨਿਰਾਸਤਾ ਵਿਚ ਸਿਰ ਸੁਟਦਿਆਂ ਕਿਹਾ।

"ਮਖ ਤੂੰ ਏਹੋ ਜੇਹੀਆਂ ਗੱਲਾਂ ਕਰਕੇ ਮੈਨੂੰ ਮੋਏ ਨੂੰ ਕਿਉਂ ਮਾਰਦੀ ਏਂ। ਸਿਆਣਿਆਂ ਆਖਿਆ ਏ, ਜਦ ਤਕ ਸਾਸ, ਤਦ ਤਕ ਆਸ।"

"ਪਰ ਇਹਨਾਂ ਝੂਠੀਆਂ ਆਸਾਂ 'ਤੇ ਬਹੁਤਾ ਚਿਰ ਜਿਉਣਾ ਔਖਾ ਏ ਨਾ। ਖੈਰ, ਜੋ ਮੈਂ ਆਹਨੀ ਆਂ, ਜਰਾ ਧਿਆਨ ਨਾਲ ਸੁਣ। ਇਹ ਮੁੰਡਾ ਸੁਲੱਖਣਾ ਨਹੀਂ ਊਂ।"

"ਇਹ ਤੈਨੂੰ ਕੇਹਾ ਵਹਿਮ ਪੈ ਗਿਆ ਏ।"

"ਵਿਚੋਂ ਨਾ ਟੋਕ।" ਲਾਜੋ ਨੇ ਹੱਥ ਦੇ ਇਸ਼ਾਰੇ ਨਾਲ ਰਾਮੇ ਨੂੰ ਚੁਪ ਕਰਾ ਦਿਤਾ। "ਨਿਰਾ ਵਹਿਮ ਨਹੀਂ, ਮੈਨੂੰ ਜਿਵੇਂ ਜਕੀਨ ਬੱਝ ਗਿਆ ਏ। ਜਦ ਤੋਂ ਇਹ ਮੇਰੀ ਕੁੱਖ ਪਿਆ ਸੀ, ਓਦੋਂ ਤੋਂ ਈ ਮੇਰੇ ਮਨ ਵਿਚ ਮਾੜੇ ਚੰਦਰੇ ਖਿਆਲ ਔਂਦੇ ਰਹੇ ਨੇ। ਤੇ ਇਹਦੇ ਜੰਮਣ ਪਿਛੋਂ ਤਾਂ ਮੇਰੇ ਅੰਦਰ ਪੱਕਾ ਵਹਿਮ ਬਹਿ ਗਿਆ ਏ। ਜੇਹੇ ਜੇਹੇ ਡਰੌਣੇ ਸੁਫਨੇ ਮੈਨੂੰ ਔਂਦੇ ਰਹੇ ਨੇ, ਮੈਂ ਤੈਨੂੰ ਕਦੇ ਦੱਸੇ ਨਹੀਂ। ਮੁਕਦੀ ਗੱਲ, ਇਹ ਮੇਰਾ ਜਮ ਬਣਕੇ ਜੰਮਿਆਂ ਏਂ। ਮੈਂ ਬਚਣਾ ਨਹੀਂ। ਬੱਸ ਥੋੜੇ ਦਿਨ ਈ ਹੋਰ ਤੇਰੇ ਹੱਥਾਂ ਦਾ ਪਾਣੀ ਲੇਖਾਂ ਵਿਚ ਲਿਖਿਆ ਏ। ਮੇਰੇ ਪਿਛੋਂ ਬਚਦਾ ਇਹ ਵੀ ਨਹੀਂ। ਕਦੇ ਏਨੇ ਛੋਟੇ ਬਾਲ ਮਾਂਵਾਂ ਬਿਨਾਂ ਬਚੇ ਨੇ ? ਤੇ ਜੇ ਭਲਾ ਬਚ ਜਾਏ, ਤਾਂ ਇਹਨੂੰ ਕਿਸੇ ਜਤੀਮਖਾਨੇ ਦੇ ਦੇਈਂ। ਮੈਨੂੰ ਡਰ ਏ, ਇਹ ਤੇਰੀ ਜਾਨ ਤੇ ਵੀ ਭਾਰੂ ਈ।"

"ਮਖ : ਤੂੰ ਝੱਲੀ ਤਾਂ ਨਹੀਂ ਹੋ ਗਈ ?"

"ਸੁਣ।" ਲਾਜੋ ਨੇ ਫਿਰ ਹੱਥ ਦੇ ਇਸ਼ਾਰੇ ਨਾਲ ਰਾਮੇ ਨੂੰ ਰੋਕ ਦਿਤਾ। "ਮੈਂ ਤੈਨੂੰ ਦੱਸਿਆ ਨਹੀਂ ਸੀ ਅਜ ਤਕ। ਤੈਨੂੰ ਪਤਾ ਏ, ਮੇਰੇ ਏਸ ਤਰ੍ਹਾਂ ਤੇਰੇ

ਨਾਲ ਤੁਰ ਔਣ 'ਤੇ ਮਾਂ ਰਾਜ਼ੀ ਨਹੀਂ ਸੀ। ਉਹਨੇ ਮੈਨੂੰ ਇਕ ਤਰ੍ਹਾਂ ਦਾ ਸਰਾਫ਼ ਦਿਤਾ ਸੀ। ਤੇ ਉਹਦੀ ਬਦਸੀਸ ਆਹਲੀ ਨਹੀਂ ਜਾਣੀ। ਬੱਸ, ਮੈਂ ਜੋ ਕੁਛ ਆਖਣਾ ਸੀ, ਤੈਨੂੰ ਆਖ ਦਿਤਾ ਏ। ਅੱਗੇ ਤੇਰੀ ਮਰਜ਼ੀ। ਮੈਂ ਕਿਹੜਾ ਮੁੜਕੇ ਵੇਖਣ ਔਣਾ ਏਂ।"

ਦੋਵੇਂ ਚੁੱਪ ਹੋ ਗਏ। ਬਾਕੀ ਦੀ ਰਾਤ ਫ਼ਿਰ ਕਿਸੇ ਨੇ ਕੁਛ ਨਹੀਂ ਕਿਹਾ। ਅਗਲਾ ਦਿਨ ਚੜ੍ਹਦਿਆਂ ਹੀ ਰਾਮਾ ਸਾਰੇ ਪਿੰਡ ਵਿਚ ਫਿਰਿਆ। ਵੀਹਾਂ ਬੰਦਿਆਂ ਦਾ ਮੂੰਹ ਸੁੰਘ ਕੇ ਉਹਨੂੰ ਮਸਾਂ ਦੋ ਰੁਪੈ ਉਧਾਰੇ ਮਿਲੇ। ਓਹਾ ਲੈ ਕੇ ਉਹ ਸ਼ਹਿਰ ਨੂੰ ਉੱਠ ਨੱਠਾ। ਉਹਨੇ ਨਵੇਂ ਸਿਰਿਓਂ ਲਾਜੋ ਦਾ ਦਵਾ ਦਾਰੂ ਸ਼ੁਰੂ ਕੀਤਾ, ਪਰ ਸਮਾਂ ਬੀਤ ਚੁੱਕਾ ਸੀ। ਮਰਦਿਆਂ ਦੇ ਤਰਲੇ, ਰਾਮੇ ਨੇ ਚੌਂਕੇ ਦੇ ਭਾਂਡੇ ਵੇਚ ਕੇ ਵੀ ਲਾ ਦਿਤੇ, ਪਰ ਲਾਜੋ ਨੂੰ ਕੋਈ ਫ਼ਰਕ ਨਾ ਪਿਆ। ਚੇਤੂ ਗਿਆਰਾਂ ਮਹੀਨਿਆਂ ਦਾ ਹੋਇਆ ਸੀ, ਜਾਂ ਲਾਜੋ ਨੇ ਜ਼ਿੰਦਗੀ ਦਾ ਆਖ਼ਰੀ ਸਾਹ ਲਿਆ।

ਉਸ ਵੇਲੇ ਪਹਿਰ ਰਾਤ ਬੀਤੀ ਸੀ। ਰਾਮੇ ਨੇ ਸੱਜੇ ਹੱਥ ਨਾਲ ਲਾਜੋ ਦੀਆਂ ਅੱਖਾਂ ਬੰਦ ਕਰ ਦਿਤੀਆਂ। ਉਹ ਅਜੇ ਵੀ ਇਕ ਟਕ ਓਸੇ ਵੱਲੇ ਵੇਖੀ ਜਾ ਰਿਹਾ ਸੀ। ਉਹਨੂੰ ਯਕੀਨ ਨਹੀਂ ਸੀ ਆ ਰਿਹਾ, ਕਿ ਲਾਜੋ ਸੱਚਮੁੱਚ ਮਰ ਗਈ ਹੈ। ਚੇਤੂ ਦੇ ਰੋਣ ਦੀ ਵਾਜ ਕੰਨੀਂ ਪੈਣ 'ਤੇ ਰਾਮੇ ਨੂੰ ਆਪਣੇ ਆਪ ਦੀ ਹੋਸ਼ ਆਈ। ਉਹ ਵਿਹੜੇ ਵਿਚ ਖਲੋ ਕੇ ਉੱਚੀ ਉੱਚੀ ਧਾਹੀਂ ਮਾਰਨ ਲੱਗ ਪਿਆ।

ਸਾਰੇ ਪਿੰਡ ਵਿਚ ਖ਼ਬਰ ਹੋ ਗਈ, ਕਿ ਲਾਜੋ ਨਾਮ ਦਾ ਪਾਤਰ ਆਪਣੀ ਖੇਡ ਮੁਕਾ ਕੇ ਜ਼ਿੰਦਗੀ ਦੇ ਅਖਾੜੇ ਵਿਚੋਂ ਬਾਹਰ ਨਿਕਲ ਗਿਆ ਹੈ।

## ੮

ਮਰ ਮਰ ਕੇ ਵਸਾਇਆ ਹੋਇਆ ਰਾਮੇ ਦਾ ਆਹਲਣਾ ਸੁੰਞਾ ਹੋ ਗਿਆ। ਆਹਲਣੇ ਦੀ ਰੌਣਕ ਸਦਾ ਵਾਸਤੇ ਚਲੀ ਗਈ। ਰਹਿ ਗਿਆ ਇਕ ਚਿਲੂੰ ਚਿਲੂੰ ਕਰਦਾ ਬੇ-ਸਹਾਰਾ ਬੋਟ। ਰਾਮੇ ਨੂੰ ਓਹਾ ਘਰ ਵੱਢ ਵੱਢ ਖਾਂਦਾ, ਜੀਹਦੇ ਨਾਲ ਕੱਲ੍ਹ ਤਕ ਉਹਦਾ ਸੰਸਾਰ ਵਸਦਾ ਸੀ।

'ਸੱਚ ਮੁੱਚ ਈ ਚੇਤੂ ਕੜਮਾ ਏਂ, ਨਹਿਸ਼ ਏ।' ਰਾਮੇ ਨੇ ਮਰਨ ਵਾਲੀ ਦੇ ਸ਼ਬਦ ਦੁਹਰਾਏ। 'ਕੀ ਥੁੜਿਆ ਸੀ ਇਹਦੇ ਖੁਣੋ। ਰੱਬ ਨਾ ਈ ਦੇਂਦਾ ਇਹ ਸੁਗਾਤ। ਆਹੰਦੇ ਨੇ, ਪੁੱਤਰ ਜੰਮਣ ਨਾਲ ਦੁਨੀਆਂ ਵੱਸ ਪੈਂਦੀ ਏ। ਪਰ ਮੇਰੀ ਤਾਂ ਉਲਟੀ ਉਜੜ ਗਈ। ਨਿੱਜ ਨੂੰ ਜੰਮਦਾ ਇਹ। ਪਰ੍ਹਾਂ ਏਹਾ ਮਰ ਜਾਂਦਾ। ਸਾਡੇ ਭਾਗਾਂ 'ਚ ਹੁੰਦਾ, ਤਾਂ ਆਪੇ ਹੋਰ ਹੋ ਜਾਂਦਾ। ਤੇ ਕੀ ਪਤਾ, ਹੋਰ ਹੋਣ ਵਾਲਾ ਇਹਦੇ ਨਾਲੋਂ ਵੀ ਭੈੜਾ ਹੁੰਦਾ। ਇਹਨੇ ਤਾਂ ਆਪਣੀ ਮਾਂ ਨੂੰ ਲਿਆ ਏ, ਉਹ ਖੌਰੇ ਪਿਉ ਨੂੰ ਵੀ ਨਾਲ ਈ ਲੈਂਦਾ। ਉਂਵ ਐਸ ਞੇ ਘਰ ਨਾਲੋਂ ਤਾਂ ਉਹਦੇ ਨਾਲ ਈ ਤੁਰ ਜਾਣਾ ਚੰਗਾ ਸੀ। ਪਰ ਠੀਕ ਆਹੰਦੇ ਨੇ, ਮੋਇਆਂ ਨਾਲ ਮਰਿਆ ਨਹੀਂ ਜਾਂਦਾ। ਖੌਰੇ ਅਜੇ ਕਿੰਨਾ ਚਿਰ ਸਾਹ ਰੋਲਣੇ ਨੇ। ਡਾਢੀ ਕਬਖਤੀ ਬਣੀ। ਹੁਣ ਅਹਿਨੂੰ ਕਿਵੇਂ ਪਾਲਾਂਗਾ। ਮੇਰੇ ਸੁਖਾਂ ਦਾ ਵੈਰੀ। ਦੁਸ਼ਮਣ ਮੇਰਾ। ਪਰ੍ਹਾਂ ਇਹਨੂੰ ਵੀ ਨਾਲ ਈ ਲੈ ਜਾਂਦੀ। ਅੱਧਬੁੱਢ ਹੋ ਕੇ ਮਾੜਾ ਜਿਹਾ ਫਟਕਾ ਮਿਲਿਆ ਸੀ। ਉਹਦਾ ਵੀ ਰੱਬ ਨੂੰ ਭਰਮ ਲੱਗ ਗਿਆ। ਗਰੀਬ ਦਾ ਘਰ ਵਸਦਾ ਚੰਗਾ ਨਾ ਲੱਗਾ। ਭਲਾ ਉਹਦੇ ਬਿਨਾਂ ਕੀ ਥੁੜਿਆ ਪਿਆ ਸੀ ਲਜਾਣ ਵਾਲੇ ਦਾ। ਚਾਚੀ ਪਰਤਾਪੀ ਆਹੰਦੀ ਸੀ; ਵੇ ਕੀ ਲੈ ਆਇਆ ਏਂ, ਨਾ ਅਕਲ, ਨਾ ਸ਼ਕਲ। ਅੱਜ ਮੇਰੇ ਜੀ ਤੋਂ ਪੁੱਛ ਕੇ ਵੇਖੇ ਖਾਂ ਕੋਈ। ਓਸੇ ਕਮਲੀ-ਰਮਲੀ ਬਿਨਾਂ ਮੇਰਾ ਘਰ ਭੂਤਾਂ ਦਾ ਡੇਰਾ ਬਣ ਗਿਆ ਏ। ਮੇਰੇ ਭਾਗ। ਆਖੇ : ਕਰਮਾਂ ਦਿਆ ਬਲੀਆ, ਰਿੱਧੀ ਖੀਰ ਤੇ ਹੋ ਗਿਆ ਦਲੀਆ। ਸਾਡਾ ਤਾਂ ਦਲੀਆ ਵੀ ਨਾ ਰਿਹਾ।'

ਰਾਤ ਦਿਨੇ ਰਾਮਾ ਇਹਨਾਂ ਹੀ ਵਹਿਣਾਂ ਵਿਚ ਰੁੜ੍ਹਦਾ ਰਹਿੰਦਾ। ਓਸੇ ਪੁੱਤਰ ਨੂੰ ਉਹ ਸਾਰੀ ਸਾਰੀ ਰਾਤ ਮੋਢੇ ਲਾ ਕੇ ਤੁਰਿਆ ਫਿਰਦਾ ਤੇ ਚਾਰ ਚਾਰ ਵਾਰ ਬੱਕਰੀ ਦਾ ਦੁੱਧ ਤੱਤਾ ਕਰ ਕਰ ਪਿਆਉਂਦਾ, ਜਿਸ ਨੂੰ ਉਹ ਆਪਣਾ ਸਭ ਤੋਂ ਵੱਡਾ ਦੁਸ਼ਮਣ ਸਮਝਦਾ, ਆਪਣੀ ਬਦ-ਕਿਸਮਤੀ ਦਾ ਕਾਰਨ। ਉਹਨੂੰ ਲੋਰੀ ਦੇਂਦਿਆਂ ਰਾਮੇ ਦੀਆਂ ਅੱਖਾਂ ਵਿਚ ਹੰਝੂ ਤਰਨ ਲੱਗ ਪੈਂਦੇ।

ਰਾਤ ਨਿਭ ਜਾਂਦੀ। ਦਿਨ ਉਸ ਨਾਲੋਂ ਵੀ ਔਖਾ ਚੜ੍ਹਦਾ। ਉਹ ਪਾਣੀ ਭਰਨ ਨਾ ਜਾਵੇ, ਤਾਂ ਖਾਵੇ ਕਿੱਥੋਂ। ਤੇ ਪਾਣੀ ਭਰਨ ਗਿਆ ਉਹ ਚੇਤੂ ਨੂੰ ਕੀਹਦੇ ਕੋਲ ਛੱਡ ਕੇ ਜਾਵੇ। ਇਹ ਸਮੱਸਿਆ ਕਾਫ਼ੀ ਔਖੀ ਸੀ।

'ਹੋਰ ਕੋਈ ਚਾਰਾ ਨਹੀਂ। ਬੱਸ, ਏਹਾ ਠੀਕ ਏ।' ਰਾਮੇ ਨੇ ਫ਼ੈਸਲਾ ਕਰ ਲਿਆ। ਸਵੇਰੇ ਬੱਕਰੀ ਦੇ ਦੁੱਧ ਨਾਲ ਰਜਾ ਕੇ, ਚੇਤੂ ਨੂੰ ਅੰਦਰ ਝੱਲੀ ਵਿਚ ਪਾ ਦਿਤਾ। ਦੋ ਮਿੰਟ ਹੂਟੇ ਦੇਣ ਨਾਲ ਉਹ ਸੌਂ ਗਿਆ, ਤਾਂ ਰਾਮਾ ਬਾਹਰੋਂ ਬੂਹਾ ਮਾਰ ਕੇ ਪਾਣੀ ਭਰਨ ਤੁਰ ਪਿਆ।

"ਵੇ ਰਾਮਿਆਂ! ਤੇਰੇ ਨਾਲ ਤਾਂ ਬੜੀ ਓੜਕ ਹੋਈ। ਰੱਬ ਨੂੰ ਇਉਂ ਨਹੀਂ ਸੀ ਕਰਨੀ ਚਾਹੀਦੀ।" ਪਰਤਾਪੀ ਨੇ ਦਿਲੀ ਹਮਦਰਦੀ ਨਾਲ ਕਿਹਾ।

"ਹੱਛਾ, ਚਾਚੀ! ਉਹਦੇ ਨਾਲ ਕੋਈ ਜੋਰ ਏ? ਡਾਢਾ ਤਾਂ ਬੰਦਾ ਨਹੀਂ ਮਾਣ, ਤੇ ਉਹ ਤਾਂ ਆਪ ਪਰਮੇਸ਼ਰ ਹੋਇਆ।" ਰਾਮੇ ਨੇ ਘੜੇ ਵਿਚ ਪਾਣੀ ਪਲਟਦਿਆਂ ਕਿਹਾ।

"ਮਸਾਂ ਮਸਾਂ ਦੋਂਹ ਤੋਂ ਤਿੰਨ ਹੋਏ ਸਾਜੇ। ਸੁੱਖ ਨਾਲ ਟੱਬਰ ਬਣਿਆਂ ਸੀ। ਪਰ ਕਿਸਮਤ ਨੂੰ ਚੰਗਾ ਨਾ ਲੱਗਾ।"

"ਆਹੰਦੇ ਨੇ ਨਾਂ, ਮਾੜਿਆਂ ਦੇ ਗੁਣ ਵਿਚੇ ਵਿਚ। ਬੱਸ, ਉਹ ਹੋਈ ਮੇਰੇ ਨਾਲ। ਕਦੇ ਕਿਸਮਤ ਦੇ ਮਾਰੇ ਵੀ ਉਠੇ ਵੇਖੇ ਈ? ਵਾਹ-ਵਾ! ਉਹਦਾ ਭਾਣਾ।" ਭਾਣੇ ਅੱਗੇ ਸਿਰ ਝੁਕਾਉਣ ਤੋਂ ਬਿਨਾਂ ਰਾਮੇ ਕੋਲ ਹੋਰ ਚਾਰਾ ਵੀ ਕੀ ਸੀ।

"ਤੇ ਮੁੰਡਾ ਕੀਹਨੂੰ ਫੜਾ ਆਇਆ ਏਂ? ਉਹਦੀ ਵਚਾਰੇ ਦੀ ਵੀ ਮੰਦੀ ਕਿਸਮਤ।" ਪਰਤਾਪੀ ਨੂੰ ਮਾਂ-ਮਹਿੱਟਰ ਬਾਲ ਉਤੇ ਤਰਸ ਆ ਰਿਹਾ ਸੀ।

"ਦੁੱਧ ਪਿਆ ਕੇ ਅੰਦਰ ਝੱਲੀ ਵਿਚ ਪਾ ਆਇਆਂ। ਹੋਰ ਕਿਹੜੇ ਖੂਹ ਵਿਚ ਸੁੱਟਾਂ ਸੁ। ਪਰ੍ਹਾਂ ਉਹ ਵੀ ਮਰ ਜਾਏ, ਤਾਂ ਸਿਆਪਾ ਮੁੱਕੇ।" ਰਾਮੇ ਨੇ ਡਾਢੇ ਗੁੱਸੇ ਨਾਲ ਕਿਹਾ।

"ਨਾ ਵੇ ਚੰਦਰਿਆ ! ਇਉਂ ਨਾ ਆਖ । ਮਰਨ ਵਾਲੀ ਦੀ ਨਸ਼ਾਨੀ ਉਂ । ਵਚਾਰੇ ਮਸੂਮ ਨਾਲ ਕੇਹਾ ਗੁੱਸਾ ।"

"ਮਸੂਮ ਵਚਾਰਾ ਨਹੀਂ, ਚਾਚੀ ! ਕੜਮਾ ਏਂ ਕੜਮਾ । ਜੀਹਨੇ ਜੰਮਦਿਆਂ ਮਾਂ ਨੂੰ ਲੈ ਲਿਆ । ਮੈਂ ਤਾਂ ਆਹਨਾਂ, ਭਲਕ ਨੂੰ ਮਰਦਾ, ਅੱਜੋ ਮਰੇ । ਪਰ੍ਹਾਂ ਮਗਰੋਂ ਲਹੇ ।" ਬਾਲਕ ਚੇਤੂ ਨੂੰ ਬਦ-ਅਸੀਸਾਂ ਦੇਂਦਾ ਰਾਮਾ ਬਾਹਰ ਨੂੰ ਤੁਰ ਗਿਆ ।

ਥੋੜੇ ਬਹੁਤੇ ਸ਼ਬਦਾਂ ਦੇ ਹੇਰ ਫੇਰ ਨਾਲ ਹਰ ਘਰ ਵਿਚ ਰਾਮੇ ਨੂੰ ਏਹਾ ਗੱਲਾਂ ਕਹਿਣੀਆਂ ਸੁਣਨੀਆਂ ਪਈਆਂ । ਅੱਧੇ ਘਰਾਂ ਦਾ ਪਾਣੀ ਭਰਦਿਆਂ ਤਕ ਰਾਮੇ ਦੇ ਦਿਲ ਨੂੰ ਬੜਾ ਕੁਛ ਹੋਇਆ । ਉਹ ਘੜਾ ਖੂਹ 'ਤੇ ਪਿਆ ਛਡ ਕੇ ਘਰ ਨੂੰ ਵਗ ਤੁਰਿਆ । 'ਰੱਬ ਕਰੇ, ਰੱਬ ਕਰੇ ਉਹ ਜਾਂਦਿਆਂ ਨੂੰ ਘਰ ਆਈ ਬੈਠੀ ਹੋਵੇ । ਮੇਰਾ ਉਜੜਿਆ ਆਹਲਣਾ ਫਿਰ ਵੱਸ ਪਵੇ ।' ਰਾਮਾ ਅਣਹੋਈਆਂ ਗੱਲਾਂ ਸੋਚਦਾ ਜਾ ਰਿਹਾ ਸੀ । ਉਹ ਬਾਹਰਲੇ ਬੂਹੇ ਕੋਲ ਪੁੱਜਾ, ਤਾਂ ਵਿਹੜੇ ਵਿਚੋਂ ਉਹਨੂੰ ਇਸਤਰੀ ਗਲੇ ਦੀ ਵਾਜ ਆਈ ।

"ਹੈ ਹੈ ਨੀ, ਕਬੁੱਧਾ ਕਿਸੇ ਜਮਾਨੇ ਦਾ । ਬਾਹਰੋਂ ਜੰਦਰਾ ਜੜ ਗਿਆ ਏ ।"

ਰਾਮਾ ਬੂਹਿਓਂ ਬਾਹਰ ਹੀ ਠਠੰਬਰ ਕੇ ਖਲੋ ਗਿਆ । ਆਪਣੇ ਖ਼ਿਆਲਾਂ ਦੇ ਵਹਿਣ ਵਿਚ ਰੁੜ੍ਹਦਿਆਂ ਉਹਨੇ ਵਾਜ ਪਛਾਨਣ ਵੱਲ ਧਿਆਨ ਹੀ ਨਾ ਦਿਤਾ । ਉਹਦਾ ਦਿਲ ਜ਼ੋਰ ਜ਼ੋਰ ਦੀ ਧਕੜਣ ਲੱਗ ਪਿਆ ।

"ਹੈਂ ਵੇ ਬੇਕਲਾ ! ਫੋਹਾ ਭਰ ਜੁਆਕ ਨੂੰ ਅੰਦਰ ਤਾੜ ਗਿਆ ਸੈਂ ? ਤੂੰ ਉਹਨੂੰ ਮੇਰੇ ਕੋਲ ਪਾ ਜਾਵੇਂ ਆਂ । ਕਦੋਂ ਦਾ ਰੋ ਰੋ ਕੇ ਫਾਵਾ ਹੋਣ ਡਿਹਾ ਹੋਇਆ ਏ ।" ਗੁਲਾਬੀ ਨੇ ਬੂਹੇ ਅੱਗੇ ਖਲੇ ਰਾਮੇ ਨੂੰ ਝਿੜਕਾਂਦਿਆਂ ਕਿਹਾ । ਉਹ ਚੇਤੂ ਦੇ ਰੋਣ ਦੀ ਵਾਜ ਸੁਣਕੇ ਆਈ ਸੀ, ਪਰ ਬੂਹੇ ਨੂੰ ਜੰਦਰਾ ਵੱਜਾ ਵੇਖ ਕੇ ਉਦਾਸ ਚਿੱਤ ਵਾਪਸ ਪਰਤ ਰਹੀ ਸੀ ।

ਪਲ ਦਾ ਪਲ ਰਾਮਾ ਕਮਲਿਆਂ ਵਾਂਗ ਗੁਲਾਬੀ ਦੇ ਮੂੰਹ ਵੱਲ ਵੇਖਦਾ ਰਿਹਾ, ਜਿਵੇਂ ਉਹ ਸੁਪਨਾ ਵੇਖ ਰਿਹਾ ਹੋਵੇ ।

"ਹੈ-ਕਿ ਨਹੀਂ, ਸੁਦਾਈਆਂ ਵਾਂਗ ਝਾਕੀ ਜਾ ਰਿਹਾ ਏ । ਚੱਲ, ਖੁਹਲ ਬੂਹਾ ।" ਗੁਲਾਬੀ ਨੇ ਬੂਹੇ 'ਚੋਂ ਪਾਸੇ ਹੋ ਕੇ ਰਸਤਾ ਛਡ ਦਿਤਾ ।

"ਬੇਬੇ !... . . . . ।" ਅਗੋਂ ਰਾਮਾ ਕੋਈ ਸ਼ਬਦ ਵੀ ਨਾ ਕਹਿ ਸਕਿਆ, ਜਿਵੇਂ ਹੋਸ਼ ਹਵਾਸ ਉੱਕਾ ਉਹਦਾ ਸਾਥ ਛਡ ਗਏ ਹੋਣ ।

ਰਾਮੇ ਨੇ ਅੱਗੇ ਵਧ ਕੇ ਕੋਠੇ ਦਾ ਬੂਹਾ ਖੂਹਲ ਦਿਤਾ।

"ਪਾਣੀ ਭਰ ਆਇਆ ਏਂ ?" ਗੁਲਾਬੀ ਨੇ ਐਵੇਂ ਗੱਲ ਤੋਰਨ ਵਾਸਤੇ ਸਵਾਲ ਕੀਤਾ।

"ਅਜੇ ਤਾਂ ਮਸ੍ਹਾਂ ਅੱਧੇ ਘਰ ਭਰੇ ਨੇ। ਏਸੇ ਵਹੀ ਦਾ ਪਤਾ ਲੈਣ ਆਇਆ ਸਾਂ।"

"ਜਾਹ, ਮੁੱਕਾ ਆ ਕੰਮ।" ਗੁਲਾਬੀ ਨੇ ਚੇਤੂ ਨੂੰ ਲੀੜੇ ਵਿਚ ਵਲ੍ਹੇਟ ਕੇ ਚੁਕਦਿਆਂ ਕਿਹਾ। "ਦੁੱਧ ਕਿਥੇ ਈ ? ਇਹਨੂੰ ਮੈਂ ਘਰ ਨੂੰ ਲੈ ਜਾਂਦੀ ਆਂ।"

ਰਾਮੇ ਨੇ ਦੁੱਧ ਵਾਲੀ ਕੌਲੀ ਤੇ ਇਕ ਸੁੱਕਾ ਲੀੜਾ ਫੜਾ ਦਿਤਾ। ਗੁਲਾਬੀ ਸਭ ਕੁਛ ਸੰਭਾਲ ਕੇ ਘਰ ਨੂੰ ਚਲੀ ਗਈ। ਰਾਮਾ ਚੋਖਾ ਚਿਰ ਚੁਗਾਠ ਦੀ ਬਾਹੀ ਫੜਕੇ ਖਲਾ ਰਿਹਾ। ਉਹਦੀ ਸੁਰਤ ਕਿਤੇ ਦੀ ਕਿਤੇ ਉਡਾਰੀਆਂ ਲਾ ਰਹੀ ਸੀ।

'ਚੱਲ ਮਨਾ ! ਕੀਹਦੀ ਉਡੀਕ ਕਰ ਰਿਹਾ ਏਂ ? ਕਦੇ ਗਏ ਵੀ ਮੁੜੇ ਨੇ ?' ਰਾਮੇ ਨੇ ਆਪਣੇ ਆਪ ਨੂੰ ਕਿਹਾ। ਜੰਦਰਾ ਮਾਰ ਕੇ ਉਹ ਫੇਰ ਪਾਣੀ ਭਰਨ ਤੁਰ ਗਿਆ।

ਜਿਸ ਚੇਤੂ ਦੇ ਬਚਣ ਦੀ ਕਿਸੇ ਨੂੰ ਵੀ ਆਸ ਨਹੀਂ ਸੀ। ਉਹ ਅੱਜ ਹੋਰ, ਭਲਕੇ ਹੋਰ, ਸਹਿਜ ਸਹਿਜ ਚੰਗਾ ਹੋਣ ਲੱਗ ਪਿਆ। ਦੋ-ਤਿਨਾਂ ਮਹੀਨਿਆਂ ਵਿਚ ਹੀ ਉਹਦੇ ਪਿੰਡੇ 'ਤੇ ਮਾਸ ਆ ਗਿਆ। ਬੱਕਰੀ ਦੇ ਦੁੱਧ ਦੇ ਨਾਲ ਨਾਲ ਉਹ ਥੋੜੀ ਥੋੜੀ ਰੋਟੀ ਵੀ ਖਾਣ ਲੱਗ ਪਿਆ। ਵਿਹੜੇ ਵਿਚ ਚੁਗਦੀਆਂ ਚਿੜੀਆਂ ਦੇ ਮਗਰ ਉਹ ਰੇਹੜੇ ਵਾਂਗ ਰਿੜ੍ਹਦਾ ਕਿਲਕਾਰੀਆਂ ਮਾਰਦਾ ਫਿਰਦਾ।

## ੬

ਚੇਤੂ ਦੋ ਸਾਲ ਦਾ ਹੋ ਗਿਆ। ਉਹਦਾ ਰੰਗ-ਰੂਪ ਤੇ ਮੂੰਹ ਮੁਹਾਂਦਰਾ ਨਿਰਾ ਪੂਰਾ ਮਾਂ ਵਰਗਾ ਸੀ। ਸੁਭੱਾ ਬਾਰੇ ਅਜੇ ਤਸੱਲੀ ਨਾਲ ਨਹੀਂ ਕਿਹਾ ਜਾ ਸਕਦਾ। ਪਰ ਉਹ ਦਿਨੋ ਦਿਨ ਰੋਂਦੂ ਬਣਦਾ ਜਾ ਰਿਹਾ ਸੀ। ਰਾਮੇ ਵਾਸਤੇ ਜਿੱਥੇ ਉਹ ਜ਼ਿੰਦਗੀ ਦਾ ਸਹਾਰਾ ਸੀ, ਓਥੇ ਬਹੁਤ ਵੱਡੀ ਮੁਸੀਬਤ ਵੀ। ਸਵੇਰੇ ਉਠਕੇ ਰਾਮਾ ਉਹਨੂੰ ਬੱਕਰੀ ਦੇ ਦੁੱਧ ਨਾਲ ਬੇਹੀ ਰੋਟੀ ਦੇ ਦੇਂਦਾ। ਕਿਸੇ ਦਿਨ ਵੀ ਚੇਤੂ ਚੁੱਪ ਕਰਕੇ ਨਾ ਖਾਂਦਾ। ਕਿਸੇ ਮਾਮੂਲੀ ਜੇਹੀ ਗੱਲ ਤੋਂ ਉਹ ਵਿੱਟਰ ਕੇ ਛੜੀਆਂ ਮਾਰਨ ਲੱਗ ਪੈਂਦਾ। ਉਹ ਮੂਧੇ ਮੂੰਹ ਭੋਇੰ 'ਤੇ ਲੇਟ ਕੇ ਹੱਥਾਂ ਪੈਰਾਂ ਨਾਲ ਧਰਤੀ ਕੁੱਟੀ ਜਾਂਦਾ। ਉਹਦੀਆਂ ਤਿੱਖੀਆਂ ਚੀਕਾਂ ਛੱਤ ਸਿਰ 'ਤੇ ਚੁਕ ਲੈਂਦੀਆਂ। ਬਾਹਰੋਂ ਸੁਣਨ ਵਾਲੇ ਨੂੰ ਇਉਂ ਭਾਸਦਾ, ਜਿਵੇਂ ਉਹਨੂੰ ਕੋਈ ਬੜੀ ਬੇਰਹਿਮੀ ਨਾਲ ਕੁੱਟ ਮਾਰ ਰਿਹਾ ਹੋਵੇ। ਰਾਮਾ ਪੁੱਚ ਪੁੱਚ ਕਰਕੇ ਬਥੇਰਾ ਵਰਾਉਣ ਦਾ ਯਤਨ ਕਰਦਾ, ਪਰ ਚੇਤੂ ਦਾ ਰੋਣਾ ਬੰਦ ਨਾ ਹੁੰਦਾ।

"ਓਇ ਕੜਮਿਆ! ਕਿਸੇ ਦਿਨ ਤਾਂ ਚੁੱਪ ਕਰਕੇ ਖਾ ਮਰ ਲਿਆ ਕਰ। ਤੇਰੇ ਰੋਣ ਨੇ ਪਤਾ ਨਹੀਂ, ਅਜੇ ਕੀ ਕਰਨਾ ਏਂ।" ਰਾਮਾ ਖਿਝ ਕੇ ਕਹਿੰਦਾ। ਕਿਸੇ ਦਿਨ ਛਿੱਥਾ ਪੈ ਕੇ ਉਹ ਦੋ ਕੁ ਪੋਲੀਆਂ ਪੋਲੀਆਂ ਲਾ ਵੀ ਦੇਂਦਾ।

ਪਹਿਰ ਦੇ ਤੜਕੇ ਤੋਂ ਚੇਤੂ ਨੇ ਜਿਉਂ ਰੋਣਾ ਸ਼ੁਰੂ ਕੀਤਾ, ਕਿਸੇ ਤਰ੍ਹਾਂ ਵਰਾਇਆ ਵਿਰੇ ਹੀ ਨਾ। ਰਾਮਾ ਸਾਰੀਆਂ ਵਾਹੀਂ ਲਾ ਥਕਿਆ, ਪਰ ਚੇਤੂ ਨੂੰ ਚੁੱਪ ਕਰਾਉਣ ਵਿਚ ਸਫਲ ਨਾ ਹੋਇਆ। ਸੂਰਜ ਨਿਕਲ ਆਇਆ ਸੀ। ਪਾਣੀ ਭਰਨ ਜਾਣ ਨੂੰ ਕੁਵੇਲਾ ਹੋ ਰਿਹਾ ਸੀ। ਰਾਮੇ ਨੂੰ ਉਸ ੁਸੀਬਤ ਤੋਂ ਛੁਟਕਾਰਾ ਨਹੀਂ ਸੀ ਮਿਲ ਰਿਹਾ।

"ਖਲੋ, ਤੇਰੀ ਮਾਂ......।" ਰਾਮੇ ਨੇ ਗੰਦੀ ਜੇਹੀ ਗਾਲ੍ਹ ਕਢਦਿਆਂ ਚੇਤੂ ਨੂੰ ਦੋ ਤਿੰਨ ਕਰਾਰੀਆਂ ਟਿਕਾ ਦਿਤੀਆਂ। ਰਾਮੇ ਦੇ ਸਬਰ ਦਾ ਬੰਨ੍ਹ ਟੁਟ ਗਿਆ ਸੀ। "ਨਾ ਤੂੰ ਮਰਨਾ ਏਂ, ਨਾ ਮੇਰੀ ਜਾਨ ਖਲਾਸੀ ਹੋਣੀ ਏਂ। ਉਹ ਕੁੱਤੀ ਆਪ

ਮਰ ਗਈ ਤੇ ਇਹ ਬਲਾਮਤ ਮੇਰੇ ਵਾਸਤੇ ਛਡ ਗਈ। ਇਹਨੂੰ ਚੁੱਕੇ ਧੌਂਕਲ ਵਾਲਾ ! ਜੀ ਕਰਦਾ ਏ, ਫੜਕੇ ਜਿਉਂਦੇ ਦੀਆਂ ਖਾਖਾਂ ਚੀਰ ਛੱਡਾਂ ਸੁ। ਲੈ ਖਾਂ ਮਰ ਅੰਦਰੇ। ਰੋਂਦਾ ਰਹੁ ਜਣਨ ਵਾਲੀ ਨੂੰ। ਸੁਗਾਤ, ਸੁਗਾਤ ਛੱਡ ਗਈ ਏ, ਇਹ ੇਰੇ ਵਾਸਤੇ। ਲੋੜਾਂ ਵਾਲਿਆਂ ਦੇ ਮਰਦੇ ਨੇ, ਏਸ ਹਰਾਮੀ ਨੂੰ ਮੌਤ ਵੀ ਨਹੀਂ ਔਂਦੀ।"

ਬੁੜ ਬੁੜ ਕਰਦੇ ਰਾਮੇ ਨੇ ਰੋਟੀ ਤੇ ਦੁੱਧ ਚੁਕ ਕੇ ਉਚੇ ਥਾਂ ਰਖ ਦਿਤੇ। ਚੇਤੂ ਨੂੰ ਓਸੇ ਤਰ੍ਹਾਂ ਧਰਤੀ 'ਤੇ ਲੇਟਦੇ ਨੂੰ ਛੱਡਕੇ ਉਹ ਬੂਹਾ ਢੋ ਕੇ ਬਾਹਰੋਂ ਜੰਦਰਾ ਮਾਰਨ ਲੱਗ ਪਿਆ। ਚੇਤੂ ਦੀਆਂ ਚੀਕਾਂ ਲਾਗੇ ਦੇ ਦੱਸਾਂ ਘਰਾਂ ਵਿਚ ਸੁਣੀਆਂ ਜਾ ਰਹੀਆਂ ਸਨ। ਧਰਮ ਸਿੰਘ ਕਾ ਘਰ ਉਹਦੇ ਬੂਹੇ ਨੂੰ ਸਾਮ੍ਹਣਾ ਸੀ। ਕੁਝ ਚਿਰ ਗੁਲਾਬੀ ਚੇਤੂ ਦਾ ਰੋਣਾ ਸੁਣ ਕੇ ਸੋਚਦੀ ਰਹੀ, ਕਿ ਹੁਣੇ ਰਾਮਾ ਉਹਨੂੰ ਏਧਰ ਲੈ ਕੇ ਆਵੇਗਾ, ਤਾਂ ਉਹਨੂੰ ਜ਼ਰਾ ਝਿੜਕ ਝੰਭ ਕਰਾਂਗੀ। ਗੁਲਾਬੀ ਰਾਮੇ ਨਾਲੋਂ ਚੋਖੀ ਵਡੇਰੀ ਸੀ। ਰਾਮਾ ਉਹਨੂੰ ਮਾਂਵਾਂ ਬਰਾਬਰ ਸਮਝਦਾ ਸੀ। ਗੁਲਾਬੀ ਕਿਸੇ ਵੇਲੇ ਗੁੱਸੇ ਗਿਲ੍ਹੇ ਵੀ ਹੋ ਲੈਂਦੀ, ਤਾਂ ਰਾਮਾ ਬੁਰਾ ਨਾ ਮਨਾਉਂਦਾ।

ਰਾਮੇ ਦੀਆਂ ਗੱਲਾਂ ਤੋਂ ਗੁਲਾਬੀ ਨੇ ਅੰਦਾਜ਼ਾ ਲਾ ਲਿਆ, ਕਿ ਰਾਮਾ ਚੇਤੂ ਨੂੰ ਮਾਰ ਕੁੱਟ ਕੇ ਅੰਦਰੇ ਤਾੜ ਕੇ ਤੁਰ ਚੱਲਿਆ ਸੀ। ਚੰਗੇ ਦਿਲ ਵਾਲੀ ਗੁਲਾਬੀ ਸਹਿ ਨਾ ਸੱਕੀ। ਉਹ ਆਟਾ ਛਾਣਦੀ, ਵਿਚੇ ਛਡ ਕੇ ਰਾਮੇ ਕੇ ਘਰ ਜਾ ਧਮਕੀ।

"ਹੈ ਹੈ, ਵੇ ਮੌਹੁਰਿਆ ! ਕਿੱਡਾ ਪੱਥਰ ਏਂ ਤੂੰ। ਅੱਜ ਫੇਰ ਉਸ ਕੁ-ਲਗਦੇ ਨੂੰ ਅੰਦਰ ਤਾੜ ਚੱਲਿਆ ਏਂ ? ਕਿਵੇਂ ਜੇਰਾ ਪੈਂਦਾ ਏ ਤੇਰਾ, ਵਿਚਾਰੇ ਮਾਂ-ਮਿੱਟਰ ਨੂੰ ਮਾਰਨ ਕੁੱਟਣ ਤੇ। ਮੈਂ ਪਹਿਰ ਦੀ ਸੁਣਦੀ ਆਂ ਪਈ, ਉਸ ਫੋਰਾ ਭਰ ਦੀਆਂ ਡਾਡਾਂ। ਖੁਹਲ ਬੂਹਾ।" ਗੁਲਾਬੀ ਨੇ ਬੜੇ ਧਮ੍ਹੇ ਨਾਲ ਕਿਹਾ।

"ਬੇਬੇ ! ਹੱਥ ਜੋੜ, ਜਾਂ ਇਹ ਮਰ ਜੈ, ਜਾਂ ਮੈਨੂੰ ਰੱਬ ਚੁੱਰ ਲੈ। ਮੇਰਾ ਤਾਂ ਜਿਉਣਾ ਨਰਕ ਕਰ ਛਡਿਆ ਏ ਏਸ ਕੜਮੇ ਨੇ। ਕੜਮਾ, ਪਿਛਲ-ਖੁਰਾ, ਮਾਂ ਪਿਉ ਦਾ ਜਮ।" ਰਾਮਾ ਬਦ-ਅਸੀਸਾਂ ਦੇਂਦਾ ਬੂਹਾ ਖੁਹਲ ਕੇ ਬਾਹਰ ਨੂੰ ਤੁਰ ਗਿਆ।

"ਆ ਖਾਂ ਮੇਰਾ ਪੁੱਤ ! ਮੈਂ ਤਾਂ ਰਾਮੇ ਨੂੰ ਦੋ ਚਪੇੜਾਂ ਮਾਰਾਂਗੀ।" ਗੁਲਾਬੀ ਨੇ ਛੜੀਆਂ ਮਾਰਦੇ ਚੇਤੂ ਨੂੰ ਮੱਲੋ ਮੱਲੀ ਕੁੱਛੜ ਚੁਕ ਲਿਆ।" ਆਹ ਵੇਖ ਵੇ ! ਕੀੜੀ ਵਚਾਰੀ ਦਾ ਆਟਾ ਡੁੱਲ੍ਹ ਗਿਆ। ਹੁਣ ਇਹ ਸ਼ੁਹਦੀ ਆਪਣੇ ਬੱਚਿਆਂ ਨੂੰ ਕੀ ਖੁਆਵੇਗੀ।"

ਛੇਤੀ ਨਾਲ ਚੁੱਪ ਕਰ ਕੇ ਚੇਤੂ ਹੇਠਾਂ ਕੀੜੀ ਵਲ ਵੇਖਣ ਲੱਗ ਪਿਆ। ਇਨਸਾਨੀ ਸੁਭਾਉ। ਉਹਦੇ ਛੋਟੇ ਜੇਹੇ ਦਿਲ ਵਿਚ ਵੀ ਕੀੜੀ ਦੇ ਬੇ-ਸਹਾਰਾ ਬੱਚਿਆਂ ਵਾਸਤੇ ਹਮਦਰਦੀ ਜਾਗ ਪਈ।

"ਆਹ ਵੇਖ, ਆਹ ਰੋਂਦੀ ਜਾਂਦੀ ਕੀੜੀ। ਤੂੰ ਡੋਲ੍ਹਿਆ ਏ ਇਹਦਾ ਆਟਾ ?" ਗੁਲਾਬੀ ਨੇ ਐਵੇਂ ਭੋਇੰ ਵੱਲ ਉਂਗਲ ਦਾ ਇਸ਼ਾਰਾ ਕਰਕੇ ਕਿਹਾ।

"ਨਹੀਂ।" ਚੇਤੂ ਨੇ ਸਿਰ ਹਿਲਾ ਕੇ ਕਿਹਾ।

"ਇਹ ਤਾਂ ਆਂਹਦੀ ਏ, ਚੇਤੂ ਨੇ ਡੋਲ੍ਹਿਆ ਏ।"

"ਨਹੀਂ, ਮੈਂ ਨਹੀਂ।" ਚੇਤੂ ਨੇ ਲੱਤਾਂ ਹਿਲਾ ਕੇ, ਆਪਣੀ ਵਾਜ 'ਤੇ ਜ਼ੋਰ ਦੇ ਕੇ ਕਿਹਾ।

"ਹੈਂ ਨੀ ਨਖਾਫਣੀਏਂ ਕੀੜੀਏ-ਮਕੀੜੀਏ ! ਤੂੰ ਮੇਰੇ ਪੁੱਤ ਦਾ ਝੂਠਾ ਨਾਂ ਕਿਉਂ ਲਾਇਆ। ਖਲੋ, ਤੇਰੇ ਸਿਰ 'ਚ ਸੱਤਾਂ ਚੁੱਲ੍ਹਿਆਂ ਦੀ ਸੁਆਹ। ਮੁੜਕੇ ਆਵੀਂ ਤੂੰ ਸਾਡੇ ਘਰ।" ਗੁਲਾਬੀ ਚੇਤੂ ਨੂੰ ਚੁਕ ਕੇ ਉਠ ਖਲੋਤੀ।

ਪਹਿਰ ਦਾ ਵਿਟਰਿਆ ਹੋਇਆ ਚੇਤੂ, ਗੁਲਾਬੀ ਨੇ ਦੋ ਮਿੰਟਾਂ ਵਿਚ ਚੁੱਪ ਕਰਾ ਲਿਆ। ਗੁਲਾਬੀ ਦੀ ਛਾਤੀ ਨਾਲ ਲਗਾ ਚੇਤੂ ਮਾਂ ਵਰਗਾ ਨਿੱਘ ਮਹਿਸੂਸ ਕਰ ਰਿਹਾ ਸੀ।

"ਆਪਣੇ ਘਰ ਨੂੰ ਚੱਲੀਏ ਆਪਾਂ ?" ਗੁਲਾਬੀ ਨੇ ਦੁੱਧ ਵਾਲੀ ਗਲਾਸੀ ਫੜਦਿਆਂ ਚੇਤੂ ਦੀ ਰਜ਼ਾਮੰਦੀ ਹਾਸਲ ਕਰਨ ਵਾਸਤੇ ਕਿਹਾ।

"ਹਾਂ।" ਚੇਤੂ ਨੇ ਪਰਵਾਨਗੀ ਦੇ ਦਿਤੀ।

"ਆ ਲੈਣਦੇ ਰਾਮੇ ਨੂੰ ਘਰ। ਮੈਂ ਉਹਨੂੰ ਦੋ ਧੱਫੇ ਮਾਰਾਂਗੀ। ਉਹ ਹੋਵੇ ਕੌਣ ਮੇਰੇ ਪੁੱਤ ਨੂੰ ਮਾਰਨ ਵਾਲਾ।" ਬੂਹੇ ਨੂੰ ਬਾਹਰੋਂ ਜੰਦਰਾ ਮਾਰ ਕੇ ਗੁਲਾਬੀ ਮਿੱਠੀਆਂ ਮਿਠੀਆਂ ਗਲਾਂ ਕਰਦੀ ਚੇਤੂ ਨੂੰ ਘਰ ਲੈ ਗਈ।

"ਲੈ ਤੂੰ ਐਥੇ ਮੇਰੇ ਕੋਲ ਬਹਿ ਕੇ ਦੁੱਧ ਪੀ। ਮੈਂ ਆਪਣੇ ਪੁੱਤ ਨੂੰ ਸੱਜਰੀ ਟਿੱਕੀ ਪਕਾ ਕੇ ਦੇਂਦੀ ਆਂ।"

ਚੇਤੂ ਬੀਬਾ ਬਣ ਕੇ ਪੀਹੜੀ 'ਤੇ ਬਹਿ ਕੇ ਦੁਧ ਪੀਣ ਲਗ ਪਿਆ। ਗੁਲਾਬੀ ਆਟਾ ਗੁੰਨ੍ਹਣ ਲੱਗ ਪਈ। ਨਾਲ ਨਾਲ ਉਹ 'ਬਾਲ ਚੇਤੂ ਦੇ ਮਨ ਨੂੰ ਪਰਚਾਈ ਰੱਖਣ ਵਾਸਤੇ ਨਿੱਕੀਆਂ ਨਿੱਕੀਆਂ ਗੱਲਾਂ ਕਰੀ ਜਾਂਦੀ।

"ਹੱਛਾ, ਟਿੱਕੀ ਪਕਾ ਕੇ ਦਿਆਂ, ਕਿ ਤੋਤਾ।"

"ਤੋਤਾ।...ਦੋ ਤੋਤੇ।" ਚੇਤੂ ਨੇ ਸੱਜੇ ਹੱਥ ਦੀਆਂ ਦੋ ਉਂਗਲਾਂ ਖਲੀਆਂ ਕਰਕੇ, ਵਾਜ 'ਤੇ ਜ਼ੋਰ ਦੇਂਦਿਆਂ ਕਿਹਾ।

ਗੁਲਾਬੀ ਨੇ ਆਟੇ ਦੇ ਵਿੰਗ-ਤੜਿੰਗੇ ਦੋ ਤੋਤੇ ਪਕਾ ਕੇ ਤਾਸੀ ਵਿਚ ਧਰ ਦਿਤੇ। ਚੇਤੂ ਦੋਹਾਂ ਹੱਥਾਂ ਵਿਚ ਇਕ ਇਕ ਫੜ ਕੇ ਖੇਡਣ ਲਗ ਪਿਆ।

## ੧੦

ਚੇਤੂ ਪੰਜਾਂ ਵਰ੍ਹਿਆਂ ਦਾ ਹੋ ਗਿਆ, ਇਹ ਦਿਨ ਰਾਮੇ ਦੇ ਕੁਝ ਚੰਗੇ ਹੀ ਲੰਘ ਗਏ। ਚੇਤੂ ਸਵੇਰੇ ਉਠਦਾ ਬੇਬੇ ਗੁਲਾਬੀ ਦੇ ਘਰ ਚਲਾ ਜਾਂਦਾ। ਗੁਲਾਬੀ ਉਸ ਨੂੰ ਬੱਚਿਆਂ ਵਾਂਗ ਨੁਹਾਉਂਦੀ ਤੇ ਖੁਆਉਂਦੀ। ਇਸ ਤਰ੍ਹਾਂ ਦੋਹਾਂ ਦੇ ਅੰਦਰ ਇਕ ਮਮਤਾ ਪੈਦਾ ਹੋ ਗਈ ਸੀ।

ਗੁਲਾਬੀ ਦੇ ਦੋਵੇਂ ਪੁੱਤਰ ਟਾਟਾ ਨਗਰ ਰਹਿੰਦੇ ਸਨ। ਪੁੱਤਰਾਂ ਤੋਂ ਵੱਡੀ ਇਕ ਧੀ ਸੀ। ਉਹ ਆਪਣੇ ਪਤੀ ਕੋਲ ਬਰਨ ਪੁਰ ਰਹਿੰਦੀ ਸੀ। ਤਿੰਨੇ ਭੈਣ ਭਰਾ ਬਾਲ-ਬੱਚੇ ਵਾਲੇ ਸਨ। ਗੁਲਾਬੀ ਬਥੇਰਾ ਤਰਲਾ ਲੈਂਦੀ, ਕਿ ਕੋਈ ਪੋਤਰਾ ਜਾਂ ਦੋਹਤਰਾ ਉਹਦੇ ਕੋਲ ਰਹੇ। ਪਰ ਪਿੰਡ ਵਿਚ ਬੱਚਿਆਂ ਦੀ ਪੜ੍ਹਾਈ ਦਾ ਕੋਈ ਪਰਬੰਧ ਨਹੀਂ ਸੀ। ਇਸ ਵਾਸਤੇ ਕੋਈ ਵੀ ਛੋਟਾ ਬੱਚਾ ਗੁਲਾਬੀ ਕੋਲ ਨਹੀਂ ਸੀ ਛੱਡਿਆ ਜਾ ਸਕਦਾ। ਸਾਲ, ਦੋ ਸਾਲ ਪਿਛੋਂ ਗੁਲਾਬੀ ਦੇ ਪੁੱਤਰ—ਰਾਮ ਸਿੰਘ, ਸ਼ਾਮ ਸਿੰਘ—ਦਸਾਂ ਦਿਨਾਂ ਦੀ ਛੁੱਟੀ ਲੈ ਕੇ ਪਿੰਡ ਆਉਂਦੇ। ਗੁਲਾਬੀ ਦਾ ਅੰਙਣ ਭਰਿਆ ਭਰਿਆ ਜਾਪਣ ਲਗਦਾ। ਬੁੱਢੇ ਧਰਮ ਸਿੰਘ 'ਤੇ ਵੀ ਖ਼ੁਸ਼ੀ ਨਾਲ ਜਵਾਨੀ ਆ ਜਾਂਦੀ। ਰਾਮ ਸਿੰਘ, ਸ਼ਾਮ ਸਿੰਘ ਤੁਰ ਜਾਂਦੇ, ਤਾਂ ਮਾਂ ਪਿਉ ਦਾ ਵਿਹੜਾ ਭਾਂ ਭਾਂ ਕਰਨ ਲਗ ਪੈਂਦਾ। ਰਾਮ ਸਿੰਘ, ਸ਼ਾਮ ਸਿੰਘ ਕੇਈ ਵਾਰ ਜ਼ੋਰ ਲਾ ਥੱਕੇ, ਕਿ ਉਹਨਾਂ ਦਾ ਮਾਂ ਪਿਉ ਟਾਟਾ ਨਗਰ ਚਲਿਆ ਚੱਲੇ। ਕੇਈ ਵਾਰ ਉਹ ਛਿੱਥੇ ਪੈ ਕੇ ਵੀ ਕਹਿੰਦੇ, "ਸਾਨੂੰ ਸਮਝ ਨਹੀਂ ਪੈਂਦੀ, ਕਿ ਅਹਿਨਾਂ ਦੋ ਕੱਚਿਆਂ ਕੋਠਿਆਂ ਵਿਚ ਤੁਹਾਡਾ ਕੀ ਦੱਬਿਆ ਹੋਇਆ ਏ। ਅਸਾਂ ਦੋਹਾਂ ਨੇ ਹੁਣ ਓਥੇ ਆਪਣੇ ਮਕਾਨ ਬਣਾ ਲਏ ਨੇ। ਨਿੱਤ ਦੇ ਕਰਾਏ ਤੋਂ ਖਲਾਸੀ ਪਾ ਲਈ ਏ। ਤੁਹਾਡੇ ਦੋਹਾਂ ਦੇ ਸਿਰ ਲੁਕਾਉਣ ਜੋਗਾ ਇਕ ਕਮਰਾ ਭਲਾ ਸਾਡੇ ਕੋਲ ਨਹੀਂ ? ਨਾਲੇ ਲੋਕ ਸਾਨੂੰ ਕੀ ਆਂਹਦੇ ਹੋਣਗੇ ? ਕਿਸ ਲੇਖੇ ਸਾਡੀ ਕਮਾਈ ? ਪਰ ਚਾਚੇ ਨੂੰ ਜੱਟਾਂ ਦੇ ਚੋ ਘੜਨ ਦਾ ਅਜੇਹਾ ਭੁਸ ਪੈ ਗਿਆ ਏ, ਜੋ ਛਡਿਆ ਨਹੀਂ ਜਾਂਦਾ।"

"ਭਈ, ਵਾਹਿਗੁਰੂ ਤੁਹਾਨੂੰ ਇਸ ਤੋਂ ਵੀ ਦੂਣਾ ਦੇਵੇ।" ਧਰਮ ਸਿੰਘ ਬੜੇ ਠਰ੍ਹੰਮੇ ਨਾਲ ਕਹਿੰਦਾ। "ਤੁਹਾਨੂੰ ਕਮਾਈ ਕਰਦਿਆਂ ਵੇਖ ਕੇ ਸਾਡਾ ਦਿਲ ਬੜਾ ਰਾਜ਼ੀ ਹੁੰਦਾ ਹੈ। ਤੁਸੀਂ ਰੱਜਵਾਂ ਖਾਓ, ਤੇ ਚੰਗਾ ਹੰਢਾਓ। ਹੋਰ ਅਸਾਂ ਕੀ ਲੈਣਾ ਏਂ। ਪਰ ਸੱਚੀ ਗੱਲ ਜੇ, ਆਹ ਕੱਚੇ ਖੋਲੇ ਛਡਣ ਨੂੰ ਮੇਰਾ ਮਨ ਨਹੀਂ ਜੇ ਮੰਨਦਾ। ਇਹ ਤੁਹਾਡੇ ਦਾਦੇ ਪੜਦਾਦੇ ਦੀ ਨਸ਼ਾਨੀ ਏਂ। ਮੈਂ ਹੀ ਨਹੀਂ, ਤੁਹਾਡਾ ਦਾਦਾ ਵੀ ਏਸੇ ਘਰ ਵਿਚ ਜੰਮਿਆਂ ਸੀ। ਤੇ ਜੰਮਣ-ਭੋਇੰ ਛਡਣੀ ਬੜੀ ਔਖੀ ਹੁੰਦੀ ਏ। ਸ਼ਾਇਦ ਰੂਹ ਦੇ ਸਰੀਰ ਛੱਡਣ ਨਾਲੋਂ ਵੀ ਔਖੀ। ਇਸ ਛੋਟੇ ਜੇਹੇ ਪਿੰਡ ਦੀਆਂ ਗਲੀਆਂ ਦਾ, ਅਹਿਨਾਂ ਕੱਚੀਆਂ ਕੰਧਾਂ ਦਾ ਮੋਹ ਨਹੀਂ ਜੇ ਤਿਆਗਿਆ ਜਾਂਦਾ। ਪਿੰਡ ਦੀਆਂ ਗਲੀਆਂ ਵਿਚ ਫਿਰਦਿਆਂ ਕਿਸੇ ਕਿਸੇ ਵੇਲੇ ਮੈਨੂੰ ਇਉਂ ਭਾਸਦਾ ਏ, ਜਿਵੇਂ ਮੈਂ ਅਜੇ ਗਭਰੂ ਹੁੰਦਾ ਹਾਂ। ਅਜੇ ਕੱਲ੍ਹ ਦੀ ਗੱਲ ਲਗਦੀ ਏ, ਮੈਂ ਆਪਣੇ ਹਾਣੀਆਂ ਨਾਲ ਏਥੇ ਲੁਕਣ ਮੀਟੀ ਖੇਡਦਾ ਹੁੰਦਾ ਸਾਂ। ਅੱਧੀ ਅੱਧੀ ਰਾਤ ਅਸਾਂ ਧੂਏਂ 'ਤੇ ਬੈਠਿਆਂ ਬਾਤਾਂ ਪੌਂਦਿਆਂ ਲੰਘਾ ਦੇਣੀ। ਕੀ ਦੱਸਾਂ, ਇਹ ਪਿੰਡ ਛੱਡਣ ਦੀ ਤੁਸੀਂ ਗੱਲ ਕਰਦੇ ਓ, ਤਾਂ ਮੇਰੇ ਜੀ ਨੂੰ ਕੁਛ ਹੁੰਦਾ ਏ। ਤੇ ਟਾਟਾ ਨਗਰ ਜਾ ਕੇ ਤਾਂ ਮੈਂ ਬਿਲਕੁਲ ਬੁਢਾ ਹੋ ਜਾਵਾਂਗਾ। ਓਥੇ ਮੈਨੂੰ ਕਿਸੇ ਨੇ ਭਰਾ ਜਾਂ 'ਓਇ ਧਰਮ ਸਿਹਾਂ' ਆਖ ਕੇ ਨਹੀਂ ਬੁਲੌਣਾ, ਸਾਰੇ 'ਬਾਬਾ' ਆਖਣ ਵਾਲੇ ਈ ਹੋਣਗੇ। 'ਬਾਬਾ' ਅਖਵਾ ਕੇ ਕੋਈ ਕਿੰਨਾ ਕੁ ਚਿਰ ਜਿਉਂਦਾ ਰਹਿ ਸਕਦਾ ਏ ? ਤੇ ਜੇਹੜੀ ਮੁੰਨੇ ਘੜਨ ਦੀ ਗੱਲ ਕਰਦੇ ਓ, ਇਹ ਤਾਂ ਪੁੱਤ, ਮਿਹਨਤ ਏ, ਦਸਾਂ ਨਵ੍ਹਾਂ ਦੀ ਕਿਰਤ। ਹੱਕ ਹਲਾਲ ਦੀ ਕਮਾਈ ਦੀ ਤਾਂ ਗੁਰੂ ਨਾਨਕ ਦੇਵ ਨੇ ਵੀ ਬੜੀ ਸਲੌਹਤ ਕੀਤੀ ਏ। ਆਪਣੀ ਕਿਰਤ ਕਮਾਈ ਦਾ ਕੋਈ ਉਲਾਹਮਾ ਨਹੀਂ। ਉਲਾਹਮਾ ਤਾਂ ਏਂ ਚੋਰੀ ਯਾਰੀ ਜਾਂ ਮੰਗ ਕੇ ਖਾਣਾ। ਤੁਹਾਨੂੰ ਗੁਰੂ ਏਦੋਂ ਵੀ ਵਧੇਰੇ ਭਾਗ ਲਾਵੇ, ਸਾਨੂੰ ਤੁਸੀਂ ਏਸੇ ਖੋਲੇ ਵਿਚ ਰਹਿਣ ਦਿਓ। ਜਿੱਥੇ ਕੋਈ ਜਨਮ ਲੈਂਦਾ ਏ, ਓਥੇ ਮਰਨ ਵਿਚ ਵੀ ਬੜਾ ਸੁਖ ਸੁਆਦ ਹੁੰਦਾ ਏ।"

ਜਦੋਂ ਵੀ ਰਾਮ ਸਿੰਘ ਜਾਂ ਸ਼ਾਮ ਸਿੰਘ ਪਿੰਡ ਆਉਂਦਾ, ਇਹ ਗੱਲਾਂ ਬਾਤਾਂ ਹੁੰਦੀਆਂ ਰਹਿੰਦੀਆਂ। ਪਰ ਧਰਮ ਸਿੰਘ ਆਪਣੀ ਜਿਦ 'ਤੇ ਅੜਿਆ ਹੀ ਰਹਿੰਦਾ। ਪੁੱਤਰਾਂ ਨੇ ਇਹ ਤਜਵੀਜ਼ ਵੀ ਰੱਖੀ, ਕਿ ਧਰਮ ਸਿੰਘ ਹੱਥੀਂ ਕੰਮ ਕਰਨਾ ਛੱਡ ਦੇਵੇ, ਤੇ ਉਹ ਦੋਵੇਂ ਸੌ ਰੁਪੈ ਮਹੀਨਾ ਉਹਨਾਂ ਦੇ ਖ਼ਰਚ ਵਾਸਤੇ ਭੇਜ ਛਡਿਆ

ਕਰਨਗੇ। ਧਰਮ ਸਿੰਘ ਇਹ ਸ਼ਰਤ ਮੰਨਣ ਵਾਸਤੇ ਵੀ ਆਪਣੇ ਆਪ ਨੂੰ ਤਿਆਰ ਨਾ ਕਰ ਸਕਿਆ। ਉਹਨੇ ਬੜੇ ਦ੍ਰਿੜ੍ਹ ਵਿਸ਼ਵਾਸ ਨਾਲ ਕਿਹਾ, "ਤੁਸੀਂ ਮੇਰੇ ਲਾਇਕ ਪੁੱਤਰ ਓ। ਤੁਹਾਡੇ ਵਰਗੀ ਕਮਾਊ ਉਲਾਦ ਵਾਹਿਗੁਰੂ ਹਰ ਇਕ ਨੂੰ ਬਖਸ਼ੇ। ਤੇ ਪੁੱਤਰਾਂ ਦੀ ਕਮਾਈ ਖਾਣੀ ਕੋਈ ਪਾਪ ਜਾਂ ਉਲਾਹਮੇ ਵਾਲੀ ਗੱਲ ਵੀ ਨਹੀਂ। ਪਰ ਮੈਂ ਕਿਵੇਂ ਸਮਝਾਵਾਂ। ਜੀਹਨੇ ਸਾਰੀ ਉਮਰ ਹੱਡ ਭਨ ਕੇ ਕਾਰ ਕੀਤੀ ਹੋਵੇ, ਉਹਦੇ ਵਾਸਤੇ ਵਿਹਲੇ ਬਹਿਣਾ ਬੜਾ ਔਖਾ ਏ, ਸਭ ਤੋਂ ਵੱਡੀ ਸਜ਼ਾ। ਸੋ, ਜਿੰਨਾ ਚਿਰ ਨੈਣ ਪ੍ਰਾਣ ਚਲਦੇ ਨੇ, ਮੈਥੋਂ ਕੰਮ ਨਹੀਂ ਜੇ ਛੱਡਿਆ ਜਾਣਾ। ਸੱਚੀ ਗੱਲ ਏ, ਹੱਥੀਂ ਕਮਾ ਕੇ ਖਾਣ ਵਿਚ ਵੀ ਕੁਛ ਸੁਆਦ ਹੁੰਦਾ ਏ, ਭਾਵੇਂ ਉਹ ਰੁੱਖੀ ਮਿੱਸੀ ਈ ਹੋਵੇ।"

ਇਕ ਅਜੇਹੀ ਘਟਨਾ ਹੋ ਗਈ, ਜਿਸ ਕਰਕੇ ਧਰਮ ਸਿੰਘ ਨੂੰ ਆਪਣਾ ਸਿਰੜ ਛਡਣਾ ਪੈ ਗਿਆ। ਲਹਿਣਾ ਸਿੰਘ ਦੀ ਹਵੇਲੀ ਦੀ ਕੰਧ ਕਰਦਿਆਂ, ਧਰਮ ਸਿੰਘ ਛੇ ਫੁੱਟ ਦੀ ਉਚਾਈ ਤੋਂ ਤਿਲਕ ਕੇ ਥੱਲੇ ਡਿਗ ਪਿਆ। ਹੇਠਾਂ ਨੀਆਂ ਦੇ ਨਾਲ ਕੁਛ ਇੱਟਾਂ ਪਈਆਂ ਸਨ। ਧਰਮ ਸਿੰਘ ਕੰਡ ਪਰਨੇ ਉਹਨਾਂ ਦੇ ਉੱਤੇ ਵੱਜਾ ਤੇ ਲੱਕ ਦੇ ਵਿਚਕਾਰੋਂ ਕਰੰਗੋੜ ਦੀ ਹੱਡੀ ਟੁੱਟ ਗਈ। ਘਰ ਵਾਲਿਆਂ ਨੇ ਓਸੇ ਵੇਲੇ ਗਰਮ ਗਰਮ ਦੁੱਧ ਵਿਚ ਪਾ ਪੱਕਾ ਘਿਉ ਪਾ ਕੇ ਧਰਮ ਸਿੰਘ ਨੂੰ ਪਿਆਇਆ ਤੇ ਮੰਜੇ 'ਤੇ ਪਾ ਕੇ ਉਹਦੇ ਘਰ ਲੈ ਗਏ। ਓਸੇ ਵੇਲੇ ਇਕ ਆਦਮੀ ਜਾ ਕੇ ਲਾਗਲੇ ਪਿੰਡੋਂ ਨੱਥੇ ਬਾਜੀਗਰ ਨੂੰ ਲੈ ਆਇਆ। ਨੱਥਾ ਟੁੱਟੀਆਂ ਹੱਡੀਆਂ ਤੇ ਨਿਕਲੇ ਜੋੜਾਂ ਦਾ ਚੰਗਾ ਸਿਆਣਾ ਸੀ। ਕਿਸੇ ਵੇਲੇ ਪਟੜੀ ਤੋਂ ਛਾਲਾਂ ਲਾਉਂਦਿਆਂ ਉਹਦਾ ਆਪਣਾ ਗੋਡਾ ਨਿਕਲ ਗਿਆ ਸੀ। ਓਥੋਂ ਹੀ ਉਹ ਫੱਟਿਆ ਵੈਦ ਬਣ ਗਿਆ। ਨੱਥੇ ਨੇ ਧਰਮ ਸਿੰਘ ਦਾ ਲੱਕ ਮਲਕੇ ਦੱਸਿਆ, "ਸਰਦਾਰ! ਮਿਸਤਰੀ ਨੂੰ ਸੱਟ ਚੋਖੀ ਲੱਗ ਗਈ ਏ। ਬਚ ਤਾਂ ਜਾਇਗਾ, ਪਰ ਤੁਰਨ ਫਿਰਨ ਜੋਗਾ ਕੁਛ ਦਿਨ ਪਾ ਕੇ ਈ ਹੋਵੇਗਾ। ਆਖੋ, ਭਲਕੇ ਈ ਛਾਲਾਂ ਮਾਰਨ ਲਗ ਪਵੇ, ਤਾਂ ਉਹ ਗੱਲ ਝੂਠੀ ਏ।"

"ਵੇਖ ਉਇ ਨੱਥਿਆ!" ਲਹਿਣਾ ਸਿੰਘ ਨੇ ਜ਼ਰਾ ਰੁਹਬ ਨਾਲ ਕਿਹਾ, "ਸਾਡੇ ਨਾਲ ਇਹ ਹੇਰਾ ਫੇਰੀ ਵਾਲੀਆਂ ਗੱਲਾਂ ਨਾ ਕਰ। ਅਸੀਂ ਤੇਰੇ ਮੁੱਢਾਂ ਦੇ ਜਾਣੂ ਆਂ। ਸਾਡਾ ਮਿਸਤਰੀ ਝੱਟ ਪੱਟ ਰਾਜ਼ੀ ਕਰ ਦਿਹ। ਤੇ ਪੈਸੇ ਜਿੰਨੇ ਮੂੰਹੋਂ ਮੰਗੇਂ, ਹਾਜ਼ਰ ਨੇ। ਪੈਸਿਆਂ ਸੌਹਰਿਆਂ ਦਾ ਕੀ ਏ। ਮਿਸਤਰੀ ਦੀ ਜੁੱਤੀ ਤੋਂ

ਵਾਰ ਕੇ ਸੁੱਟ ਦੇਈਏ।"

"ਸਰਦਾਰ ਲਹਿਣਾ ਸਿਹਾਂ ! ਭਲਾ ਤੂੰ ਇਹ ਗੱਲ ਕੀ ਆਖੀ। ਅੱਗੇ ਅਸੀਂ ਕੀਹਦਾ ਖਾਂਦੇ ਆਂ। ਮਿਸਤਰੀ ਤੁਹਾਡਾ ਵਧੇਰੇ ਨਹੀਂ ਤੇ ਮੇਰਾ ਘੱਟ ਨਹੀਂ। ਪਰ ਇਹ ਲੱਕ ਦੀ ਸੱਟ ਏ। ਫਿਰ ਬੁੱਢਾ ਹੱਡ। ਮੇਰੇ ਤਾਂ ਏਨਾ ਵੱਸ ਏ, ਕਿ ਹਸਪਤਾਲ ਵਿਚ ਜਿੰਨਾ ਮਹੀਨੇ 'ਚ ਅਰਾਮ ਆਵੇਗਾ, ਏਥੇ ਦਸਾਂ ਦਿਨਾਂ 'ਚ ਆ ਜਾਏਗਾ। ਦੁਆਈ ਏਹੋ ਜੇਹੀ ਲਾਵਾਂਗਾ, ਕਿ ਬੱਸ ਕੁਛ ਨਾ ਪੁੱਛ। ਤੁਸੀਂ ਪਾ ਪੱਕਾ ਮਿੱਠਾ ਤੇਲ ਤੇ ਅੱਧੀ ਛਟਾਕੀ ਮੁਸ਼ਕ ਕਪੂਰ ਲੈ ਆਓ। ਬੱਸ, ਝੱਟ ਪੱਟ ਕਰੋ।" ਨੱਥੇ ਨੇ ਸੱਜੇ ਹੱਥ ਨਾਲ ਚੁਟਕੀ ਵਜਾਉਂਦਿਆਂ ਕਿਹਾ।

"ਮਖ : ਅੱਖ ਦੇ ਫੋਰੇ ਵਿਚ ਲੈ ਸਭ ਕੁਛ। ਪਰ ਤੂੰ ਇਹ ਸੋਚ ਲੈ, ਸਾਡਾ ਗਾਰਾ ਨਾ ਸੁਕ ਜਾਏ। ਰਹਿੰਦੀਆਂ ਇੱਟਾਂ ਮਿਸਤਰੀ ਤੋਂ ਈ ਲੁਔਣੀਆਂ ਨੇ।" ਲਹਿਣਾ ਸਿੰਘ ਨੇ ਓਸੇ ਕਾਹਲੀ ਨਾਲ ਉਤਰ ਦਿਤਾ।

"ਮਖ : ਮਿਸਤਰੀ ਕੰਧ ਲਿੰਬ ਵੀ ਅੱਜੋ ਦੇਵੇਗਾ।" ਕੋਲੋਂ ਜਰਨੈਲੇ ਨ ਨਿੰਮ੍ਹਾ ਨਿੰਮ੍ਹਾ ਮੁਸਕਰਾਉਂਦਿਆਂ ਕਿਹਾ। "ਤੁਸੀਂ ਰੇਲੂ ਨੂੰ ਆਖੋ, ਘਾਣੀ ਵਿਚ ਲੱਤ ਮਾਰੇ ਛੇਤੀ ਛੇਤੀ।"

"ਉਇ ਜਰਨੈਲਿਆ ! ਮਿਸਤਰੀ ਭੇੜਾ ਪੈਣ ਵਾਲਾ ਨਹੀਂ।" ਧਰਮ ਸਿੰਘ ਨੇ ਕਸੀਸ ਵੱਟ ਕੇ ਆਪਣੀ ਪੀੜ 'ਤੇ ਕਾਬੂ ਪਾਉਂਦਿਆਂ ਕਿਹਾ। "ਤੇਰੇ ਅਰਗੇ ਗਭਰੂਆਂ ਨੂੰ ਤਾਂ ਅਸੀਂ ਢਾਕੇ ਚੁੱਕ ਕੇ ਕੰਮ ਕਰ ਲਈਏ। ਬੱਚੂ ! ਜਦੋਂ ਸਾਡੀ ਉਮਰ ਹੋਵੋਗੇ, ਫੇਰ ਗੱਲਾਂ ਕਰਿਓ।"

"ਓ ਬਾਬਾ ! ਅਸੀਂ ਮੰਨਦੇ ਆਂ ਪਏ। ਘਟਦੀ ਦਾ ਪਹਿਰਾ, ਭਲਾ ਅਸੀਂ ਤੁਹਾਡੀ ਰੀਸ ਕਰ ਸਕਦੇ ਆਂ ?" ਜਰਨੈਲੇ ਨੇ ਛੇਤੀ ਹੀ ਹਾਰ ਮੰਨ ਲਈ।

ਤਿਲਾਂ ਦਾ ਤੇਲ ਤੇ ਮੁਸ਼ਕ ਕਾਫ਼ੂਰ ਆ ਗਿਆ। ਨੱਥੇ ਨੇ ਅੱਧੇ ਤੇਲ ਵਿਚ ਤੋਲਾ ਭਰ ਮੁਸ਼ਕ ਕਾਫ਼ੂਰ ਪਾ ਦਿਤਾ। ਫਿਰ ਉਹਨੇ ਚਾਦਰ ਦੇ ਪੱਲਿਓਂ ਖ਼ਾਕੀ ਕਾਗਤ ਦੀ ਪੁੜੀ ਖੁਹਲ ਕੇ ਵਿਚੋਂ ਕਾਲੀ ਜੇਹੀ ਦਵਾਈ ਕੱਢੀ। "ਸਰਦਾਰ ! ਅਹਿਨੂੰ ਆਹੰਦੇ ਈ ਅਕਸੀਰ। ਮਰੇ ਹੋਏ ਬੰਦੇ ਦੇ ਮੂੰਹ ਵਿਚ ਵੀ ਦੋ ਕੱਖ ਪਾ ਦੇਈਏ, ਤਾਂ ਇਕੇਰਾਂ ਉਠ ਕੇ ਗੱਲਾਂ ਕਰਨ ਲੱਗ ਪਏ।" ਨੱਥੇ ਨੇ ਸਾਰੇ ਖਲੋਤੇ ਬੰਦਿਆਂ ਵੱਲ ਤਕਦਿਆਂ ਤੜ੍ਹ ਮਾਰੀ।

"ਵੇਖੀਂ, ਫਿਰ ਇਹ ਦੁਆਈ ਸਾਡੇ ਮਿਸਤਰੀ 'ਤੇ ਨਾ ਵਰਤੀਂ।" ਜਰਨੈਲੇ

ਨੇ ਬੜੀ ਅਦਾ ਨਾਲ ਸਜਾਂ ਹੱਥ ਹਿਲਾਉਂਦਿਆਂ ਕਿਹਾ, "ਕੋਈ ਜਿਉਂਦੇ ਆਦਮੀ ਨੂੰ ਰਾਜੀ ਕਰਨ ਵਾਲੀ ਦੁਆਈ ਕੱਢ।"

"ਸਰਦਾਰ ਜਰਨੈਲ ਸਿੰਹਾਂ! ਅਸੀਂ ਕੋਈ ਨੀਮ ਹਕੀਮ ਨਹੀਂ। ਤੇਰੇ ਪੈਰਾਂ ਦੀ ਖਰੈਤ, ਉਸਤਾਦਾਂ ਦੀਆਂ ਮਾਰਾਂ ਖਾਧੀਆਂ ਹੋਈਆਂ ਨੇ। ਤੂੰ ਜਰਾ ਵਿਹੰਦਾ ਰਹੋ।" ਨੱਥੇ ਨੇ ਥੋੜੀ ਜੇਹੀ ਦਵਾਈ ਤੇਲ ਵਿਚ ਪਾ ਕੇ ਉਹਨੂੰ ਉਂਗਲ ਨਾਲ ਰਲਾਉਂਦਿਆਂ ਕਿਹਾ।

"ਇਹ ਗੱਲ ਤਾਂ ਤੇਰੀ ਮੰਨ ਲਈ। ਜੀਹਨੂੰ ਆਵੇ ਜਾਵੇ ਕੱਖ ਨਾ, ਉਹਨੇ ਉਸਤਾਦ ਤੋਂ ਮਾਰ ਈ ਖਾਣੀ ਏਂ।"

ਇਸ ਵਾਰ ਜਰਨੈਲੇ ਦੀ ਗੱਲ 'ਤੇ ਲੋਕ ਖੁੱਲ੍ਹ ਕੇ ਹੱਸ ਪਏ। ਏਥੋਂ ਤਕ, ਕਿ ਪੀੜ ਨਾਲ ਤੜਪ ਰਹੇ ਧਰਮ ਸਿੰਘ ਦੇ ਬੁਲ੍ਹਾਂ 'ਤੇ ਵੀ ਮੁਸਕਰਾਹਟ ਆ ਗਈ।

"ਹੱਛਾ, ਹੁਣ ਮਿਸਤਰੀ ਨੂੰ ਜਰਾ ਢਿੱਡ ਪਰਨੇ ਕਰੋ।" ਨੱਥੇ ਨੇ ਜਰਨੈਲੇ ਦੀ ਚੋਟ ਦਾ ਉੱਤਰ ਦੇਣ ਦੀ ਥਾਂ ਮਿਸਤਰੀ ਵੱਲ ਗੱਲ ਉਲਟਾ ਦਿਤੀ।

"ਹਾਹੋ, ਅੱਗੇ ਚੰਗਾ ਸੌਖਾ ਏ, ਹੁਣ ਤੂੰ ਢਿੱਡ ਪਰਨੇ ਕਰਲੈ ਸੂ।"

"ਓ ਭੈੜਿਆ! ਵੇਲਾ ਕਵੇਲਾ ਵੀ ਵੇਖ ਲਿਆ ਕਰ। ਮਿਸਤਰੀ ਵਚਾਰੇ ਦੀ ਜਾਨ ਨੂੰ ਬਣੀ ਹੋਈ ਏ, ਤੇ ਤੈਨੂੰ ਟਿੱਚਰਾਂ ਸੁਝਦੀਆਂ ਨੇ।" ਕੋਲੋਂ ਲੱਖਾ ਸਿੰਘ ਨੇ ਬੁਰਾ ਜਿਹਾ ਮੂੰਹ ਬਣਾ ਕੇ ਕਿਹਾ।

"ਵਾਹਵਾ ਨੇਕ ਸਲਾਹ ਦਿੱਤੀ ਉ। ਅਗੇ ਆਦਮੀ ਪੀੜ ਨਾਲ ਮਰਦਾ ਹੋਵੇ ਤੇ ਉਤੋਂ ਤੇਰੇ ਅਰਗਾ ਮੂੰਹ ਬਣਾ ਕੇ ਦਰਸ਼ਨ ਦੇਈਏ, ਫੇਰ ਤਾਂ ਉਹ ਛੇਤੀ ਈ ਰਾਜ਼ੀ ਹੋ ਜਾਇਗਾ। ਸਿਆਣਿਆਂ ਆਖਿਆ ਏ, ਬਮਾਰ ਕੋਲ ਕਦੇ ਢਿੱਲੀ ਗੱਲ ਨਾ ਕਰੀਏ।"

"ਹੱਛਾ, ਨਕਲਾਂ ਛਡ ਤੇ ਐਧਰ ਹੋ।" ਨੱਥੇ ਨੇ ਜਰਨੈਲੇ ਵੱਲੇ ਤਕਦਿਆਂ ਕਿਹਾ। "ਐਥੇ ਬਹਿ ਜਾ ਮੇਰੇ ਸਾਮ੍ਹਣੇ। ਜਿਸ ਤਰ੍ਹਾਂ ਮੈਂ ਮਲਦਾਂ, ਏਸੇ ਤਰ੍ਹਾਂ ਹੱਥ ਦੀ ਗਿੱਬੀ ਨਾਲ ਮਲ। ਜਰਾ ਸਹਿੰਦਾ ਸਹਿੰਦਾ।"

ਧਰਮ ਸਿੰਘ ਦੇ ਲੱਕ ਦੀ ਮਾਲਸ਼ ਸ਼ੁਰੂ ਹੋ ਗਈ। ਟੁੱਟੀ ਹੋਈ ਹੱਡੀ ਉਪਰ ਦੀ ਹੱਥ ਲੰਘਿਆ, ਤਾਂ ਉਹਦੀਆਂ ਡਾਡਾਂ ਨਿਕਲ ਗਈਆਂ।

"ਮਾਰ ਘੱਤਿਆ ਜੇ ਉਏ।" ਧਰਮ ਸਿੰਘ ਨੇ ਪੀੜ ਨਾਲ ਤੜਪ ਕੇ ਕਿਹਾ। "ਜਰਾ ਹੋਲੀ ਉਏ!"

ਅੱਧਾ ਘੰਟਾ ਮਾਲਸ਼ ਕਰਨ ਪਿਛੋਂ ਨੱਥੇ ਨੇ ਲੱਕ ਉਤੇ ਲੋਗੜ ਰਖਕੇ ਉਤੋਂ ਗਿੱਠ ਲੰਮੀ ਫੱਟੀ ਦੇ ਕੇ ਪੱਟੀ ਬੰਨ੍ਹ ਦਿਤੀ। ਫਿਰ ਉਹਨੇ ਉਸੇ ਦਵਾਈ ਵਿਚੋਂ ਸੱਤ ਪੁੜੀਆਂ ਬਣਾ ਕੇ, ਸ. ਲਹਿਣਾ ਸਿੰਘ ਵੱਲੇ ਹੱਥ ਵਧਾਉਂਦਿਆਂ ਕਿਹਾ, "ਲੈ ਸਰਦਾਰਾ ! ਇਕ ਪੁੜੀ ਸਵੇਰੇ, ਅੱਧ ਸੇਰ ਦੁੱਧ ਵਿਚ ਅੱਧ ਪਾ ਘਿਓ ਪਾ ਕੇ ਖੁਆ ਦਿਆ ਕਰਨੀ। ਤੇ ਪੰਦਰਾਂ ਦਿਨਾਂ ਨੂੰ ਮਿਸਤਰੀ ਘੋੜੇ ਵਰਗਾ ਲਿਓ। ਰੱਬ ਤੁਹਾਡਾ ਭਲਾ ਕਰੇ।"

"ਬਾਬਾ ਨੱਥਿਆ ! ਓਹਾ ਦੁਆਈ ਮਾਲਸ਼ ਵਾਸਤੇ ਤੇ ਓਹਾ ਖਾਣ ਵਾਸਤੇ। ਇਹ ਅੱਖਾਂ ਵਿਚ ਵੀ ਪਾ ਲਈਦੀ ਏ ?"

"ਸਰਦਾਰ ਜਰਨੈਲ ਸਿਹਾਂ ! ਇਹ ਅੰਮਰਤਧਾਰਾ ਏ, ਅੰਮਰਤਧਾਰਾ। ਤੂੰ ਕੀ ਸਮਝਦਾ ਏਂ ? ਫੈਦਾ ਦੁਆਈ ਨੇ ਨਹੀਂ ਕਰਨਾ ਹੁੰਦਾ, ਬਮਾਰ ਦੀ ਸਰਧਾ ਨੇ ਕਰਨਾ ਹੁੰਦਾ ਏ। ਭਾਵੇਂ ਸੁਆਹ ਦੀ ਚੂੰਢੀ ਹੋਵੇ।"

'ਲੈ, ਆਹ ਸੱਚੀ ਗੱਲ ਕੀਤੀ ਜੇ ਬਾਬੇ ਨੱਥੇ ਨੇ।" ਜਰਨੈਲੇ ਨੇ ਓਸੇ ਰੌਂ ਵਿਚ ਉਤਰ ਦਿਤਾ।

"ਲੈ ਫੜ। ਲਹਿਣਾ ਸਿੰਘ ਨੇ ਦਸਾਂ ਦਾ ਨੋਟ ਨੱਥੇ ਵੱਲ ਵਧਾਉਂਦਿਆਂ ਕਿਹਾ। "ਤੇ ਜਿੰਨਾ ਚਿਰ ਮਿਸਤਰੀ ਤੁਰਨ ਫਿਰਨ ਜੋਗਾ ਨਾ ਹੋ ਜਾਵੇ, ਤੂੰ ਆਪਣੇ ਆਹਰ ਨਾਲ ਰੋਜ਼ ਆਇਆ ਕਰਨਾ ਏਂ।"

"ਰੋਜ਼ ਨਹੀਂ, ਹਰ ਦੂੱਜੇ ਤਿੱਜੇ ਦਿਨ। ਤੇ ਭਲਾ ਸਰਦਾਰ, ਇਹਦੀ ਕੀ ਲੋੜ ਸੀ। ਅੱਗੇ ਕੀਹਦਾ ਖਾਨੇ ਆਂ।" ਕਹਿੰਦੇ ਹੋਏ ਨੱਥੇ ਨੇ ਨੋਟ ਫੜ ਕੇ ਪੱਗ ਦੇ ਪੇਚ ਵਿਚ ਟੰਗ ਲਿਆ।

ਨੱਥਾ ਚਲਾ ਗਿਆ। ਹੋਰ ਵੀ ਵੇਖਣ ਵਾਲੇ ਸਹਿਜ ਸਹਿਜ ਤੁਰਨ ਲੱਗੇ। ਲਹਿਣਾ ਸਿੰਘ ਨੇ ਥੋੜੀ ਦੂਰ ਚੌਂਕੇ ਵਿਚ ਖਲੀ ਗੁਲਾਬੀ ਨੂੰ ਸੰਬੋਧਿਤ ਕਰਦਿਆਂ ਕਿਹਾ, "ਗੁਲਾਬੀਏ ! ਮੈਂ ਘਰੋਂ ਘਿਉ ਤੇ ਖੰਡ ਘਲਦਾਂ। ਸੱਤ ਦਿਨ ਮਿਸਤਰੀ ਨੂੰ ਕੜ੍ਹਾਹ ਕਰਕੇ ਖੁਐਣਾ ਏਂ।"

"ਤਿਰਹੌਲੇ ਦਾ।" ਜਰਨੈਲੇ ਨੇ ਵਿਚੋਂ ਹੀ ਗੱਲ ਟੋਕ ਕੇ ਕਿਹਾ।

"ਬੱਸ, ਮੁੰਡਿਆਂ ਦੇ ਔਂਦਿਆਂ ਤਕ ਮਿਸਤਰੀ ਘੋੜੇ ਵਾਂਗ ਛਾਲਾਂ ਮਾਰਦਾ ਫਿਰੇ। ਖੁਰਾਕ ਵੱਲੋਂ ਸਰਫਾ ਨਹੀਂ ਕਰਨਾ। ਜਿਹੜੀ ਚੀਜ਼ ਦੀ ਲੋੜ ਹੋਵੇ, ਘਰੋਂ ਲੈ ਆਇਆ ਕਰਨੀ।" ਪੱਕੀ ਕਰਕੇ ਲਹਿਣਾ ਸਿੰਘ ਵੀ ਘਰ ਨੂੰ ਤੁਰ ਗਿਆ।

ਚਿੱਠੀ ਮਿਲਨ 'ਤੇ, ਛੇਵੇਂ ਦਿਨ ਰਾਮ ਸਿੰਘ ਪਿੰਡ ਆ ਪੁੱਜਾ। ਧਰਮ ਸਿੰਘ ਦੇ ਮੰਜੇ ਦੀ ਪੈਂਦ ਵੱਲੇ ਬਹਿੰਦਿਆਂ ਰਾਮ ਸਿੰਘ ਨੇ ਕੁਛ ਗਿਲ੍ਹੇ ਨਾਲ ਕਿਹਾ, "ਸੁਣਾ ਚਾਚਾ! ਆਹੰਦੇ ਨੇ ਨਾਂ, ਔਲੇ ਦੇ ਖਾਧੇ ਤੇ ਸਿਆਣੇ ਦੇ ਆਖੇ ਦਾ ਪਿਛੋਂ ਸੁਆਦ ਔਂਦਾ ਏ। ਅਸੀਂ ਪੈਰਾਂ 'ਤੇ ਪੱਗਾਂ ਧਰ ਕੇ ਵਾਸਤੇ ਪਾ ਰਹੇ, ਪਰ ਤੁਸੀਂ ਕਿਸੇ ਦੀ ਮੰਨੋ ਵੀ?"

"ਓ ਤੁਸੀਂ ਸਿਆਣੇ ਓਂ, ਪੁੱਤ, ਬੜੇ ਸਿਆਣੇ। ਪਰ ਜਿਹੜੀ ਸੱਟ ਮੇਰੇ ਲੇਖਾਂ ਵਿਚ ਲਿਖੀ ਸੀ, ਉਹ ਹੋਰ ਕਿਸੇ ਨੂੰ ਕਿਵੇਂ ਲੱਗ ਜਾਂਦੀ।" ਧਰਮ ਸਿੰਘ ਨੇ ਭਾਗਾਂ ਉਤੇ ਵਿਸ਼ਵਾਸ ਕਰਦਿਆਂ ਕਿਹਾ। "ਸੁਣਾ, ਬਾਕੀ ਸਾਰੇ ਜੀ ਰਾਜੀ ਬਾਜੀ ਨੇ।"

"ਸਭ ਠੀਕ ਠਾਕ ਏ। ਤੇਰੀ ਖਵਰ ਸੁਣ ਕੇ ਸਾਰੇ ਘਬਰਾਏ ਬੈਠੇ ਨੇ।" ਰਾਮ ਸਿੰਘ ਨੇ ਹੋਲੀ ਜੇਹੀ ਕਿਹਾ।

"ਸੁਣਾ, ਸ਼ਾਮ ਸੁੰਹ, ਤੁਹਾਡੀਆਂ ਵਹੁਟੀਆਂ ਤੇ ਬੱਚੇ ਸਭ ਰਾਜੀ ਬਾਜੀ ਨੇ?" ਗੁਲਾਬੀ ਨੇ ਪੁੱਤਰ ਦੇ ਸਿਰ 'ਦੇ ਪਿਆਰ ਦੇਂਦਿਆਂ ਕਿਹਾ।

"ਸਭ ਰਾਜੀ ਬਾਜੀ ਨੇ।" ਰਾਮ ਸਿੰਘ ਉਠ ਕੇ ਦੂੱਜੇ ਮੰਜੇ 'ਤੇ ਬਹਿ ਗਿਆ।

"ਰਾਮ ਸਿਹਾਂ! ਧਰਮ ਸਿੰਘ ਨੇ ਖੰਘੂਰੇ ਨਾਲ ਵਾਜ ਸਾਫ਼ ਕਰਦਿਆਂ ਕਿਹਾ, "ਸੱਟ ਤਾਂ ਜਿਹੜੀ ਭਾਗਾਂ ਵਿਚ ਸੀ, ਕਿਸੇ ਟਾਲ ਨਹੀਂ ਸੀ ਦੇਣੀ, ਪਰ ਲਹਿਣਾ ਸੁੰਹ ਨੇ ਸੇਵਾ ਸੰਭਾਲ ਵੱਲੋ ਕੋਈ ਫਰਕ ਨਹੀਂ ਛਡਿਆ। ਓਸੇ ਵੇਲੇ ਨੱਥੇ ਨੂੰ ਬੁਲਾ ਕੇ ਮੂੰਹ ਮੰਗੇ ਪੈਸੇ ਦਿਤੇ ਤੇ ਓਸ ਦਿਨ ਦਾ ਦੁੱਧ, ਘਿਓ, ਖੰਡ, ਸਭ ਕੁਛ ਓਸੇ ਦੇ ਘਰੋਂ ਔਂਦਾ ਏ।" ਧਰਮ ਸਿੰਘ ਇਹ ਸਭ ਕੁਛ ਪੁੱਤਰ ਦਾ ਗੁੱਸਾ ਟਾਲਣ ਵਾਸਤੇ ਕਹਿ ਰਿਹਾ ਸੀ। "ਉ ਤੂੰ ਭੱਜ ਕੇ ਓਧਰੋਂ ਦੁੱਧ ਦਾ ਛੰਨਾ ਫੜ ਲਿਆ ਮੁੰਡੇ ਵਾਸਤੇ।" ਉਹਨੇ ਗੁਲਾਬੀ ਨੂੰ ਹੁਕਮੀ ਬੋਲੀ ਵਿਚ ਕਿਹਾ।

ਅਗਲੇ ਦਿਨ ਲਹਿਣਾ ਸਿੰਘ ਕੀ ਗੱਡ 'ਤੇ ਪਾ ਕੇ ਧਰਮ ਸਿੰਘ ਨੂੰ ਸ਼ਹਿਰ ਦੇ ਹਸਪਤਾਲ ਪੁਚਾ ਦਿਤਾ ਗਿਆ। ਪੰਜ ਦਿਨ ਰਾਮ ਸਿੰਘ ਕੋਲ ਰਿਹਾ। ਅਖ਼ੀਰ ਲਹਿਣਾ ਸਿੰਘ ਨੇ ਉਹਨੂੰ ਧੀਰਜ ਦੇਂਦਿਆਂ ਕਿਹਾ, "ਰਾਮ ਸਿਹਾਂ! ਤੂੰ ਆਪਣੇ ਕੰਮ ਦਾ ਹਰਜ ਨਾ ਕਰ। ਅਸੀਂ ਸਾਰਾ ਪਿੰਡ ਜੁ ਮਿਸਤਰੀ ਦੇ ਕੋਲ ਆਂ। ਭਰੋਸਾ ਰਖਿਓ, ਅਸੀਂ ਕਿਸੇ ਗੱਲੋਂ ਇਹਨਾਂ ਨੂੰ ਔਖਿਆਂ ਨਹੀਂ ਹੋਣ ਦੇਂਦੇ।"

"ਨਹੀਂ, ਤੁਹਾਡੇ ਹੁੰਦਿਆਂ ਸਾਨੂੰ ਕਾਹਦੀ ਚਿੰਤਾ ਏ, ਪਰ......।" ਰਾਮ ਸਿੰਘ ਗੱਲ ਕਰਦਾ ਕਰਦਾ ਇਕ ਮਿੰਟ ਵਾਸਤੇ ਰੁਕ ਗਿਯਾ। "ਨੌਕਰੀ ਦਾ ਮਾਮਲਾ ਏ। ਦਿਲ ਤਾਂ ਨਹੀਂ ਕਰਦਾ, ਪਰ ਮੈਨੂੰ ਭਲਕੇ ਚਲੇ ਜਾਣਾ ਚਾਹੀਦਾ ਏ।"

ਅਗਲੇ ਦਿਨ ਤੁਰਨ ਲਗਿਆਂ ਰਾਮ ਸਿੰਘ ਨੇ ਸਲਾਹ ਵਜੋਂ ਨਹੀਂ, ਫ਼ੈਸਲੇ ਵਜੋਂ ਕਿਹਾ, "ਮੈਂ ਆਵਾਂ ਜਾਂ ਸ਼ਾਮ ਸੁੰਹ, ਇਕ ਮਹੀਨੇ ਤਕ ਅਸੀਂ ਇਕ ਜਣਾ ਆਵਾਂਗੇ। ਬੱਸ, ਤੁਸਾਂ ਦੋਹਾਂ ਤੁਰਨ ਵਾਸਤੇ ਤਿਆਰ ਰਹਿਣਾ। ਹੁਣ ਕੋਈ ਬਹਾਨਾ ਨਹੀਂ ਚੱਲੇਗਾ।"

ਪੰਦਰਾਂ ਦਿਨ ਧਰਮ ਸਿੰਘ ਹਸਪਤਾਲ ਵਿਚ ਰਿਹਾ। ਸੋਟੇ ਦੇ ਆਸਰੇ ਤੁਰਨ ਜੋਗਾ ਹੋ ਗਿਆ, ਤਾਂ ਲਹਿਣਾ ਸਿੰਘ ਉਹਨੂੰ ਘੋੜੀ 'ਤੇ ਚੜ੍ਹਾਕੇ ਪਿੰਡ ਲੈ ਆਇਆ। ਅਗਲੇ ਮਹੀਨੇ ਸ਼ਾਮ ਸਿੰਘ ਆ ਧਮਕਿਆ। ਹੁਣ ਕੋਈ ਚਾਰਾ ਨਹੀਂ ਸੀ। ਦਿਲੋਂ ਨਾ ਚਾਹੁੰਦਿਆਂ ਹੋਇਆਂ ਵੀ ਧਰਮ ਸਿੰਘ ਨੂੰ ਪਿੰਡ ਛਡਣਾ ਪੈ ਗਿਆ।

ਲਗਭਗ ਅੱਧਾ ਪਿੰਡ ਉਹਨਾਂ ਨੂੰ ਤੋਰਨ ਵਾਸਤੇ ਕੱਠਾ ਹੋਇਆ ਹੋਇਆ ਸੀ। ਧਰਮ ਸਿੰਘ ਸਾਰਿਆਂ ਹਾਣੀਆਂ ਨਾਲ ਹੱਥ ਮਿਲਾ ਰਿਹਾ ਸੀ। ਉਹਦੀਆਂ ਅੱਖਾਂ ਵਿਚ ਹੰਝੂ ਡਲ੍ਹਕ ਰਹੇ ਸਨ। ਇਕ ਪਾਸੇ ਗੁਲਾਬੀ ਅੱਖਾਂ ਪੂੰਝ ਰਹੀ ਸੀ। ਚੇਤੂ ਨਾਲ ਉਹਨੂੰ ਵੱਡੇ ਜਣਿਆਂ ਵਾਂਗ ਮੋਹ ਹੋ ਗਿਆ ਸੀ। ਤੇ ਚੇਤੂ ? ਪੰਜਾਂ ਵਰ੍ਹਿਆਂ ਦਾ ਚੇਤੂ ਇਕ ਗੁਠ ਵਿਚ ਕੰਧ ਵੱਲੇ ਮੂੰਹ ਕੀਤੀ ਉਚੀ ਉਚੀ ਬੁਸਕ ਰਿਹਾ ਸੀ।

## ੧੧

ਗੁਲਾਬੀ ਟਾਟਾ ਨਗਰ ਚਲੀ ਗਈ। ਚੇਤੂ ਦੂਜੀ ਵਾਰ ਮਾਂ-ਮਹਿੱਟਰ ਹੋ ਗਿਆ। ਕਦੇ ਕਿਸੇ ਕੰਧ ਨਾਲ ਤੇ ਕਦੇ ਕਿਸੇ ਗੁੱਠ ਵਿਚ ਮੂੰਹ ਦੇ ਕੇ ਉਹ ਅੱਜੀਂ ਪੱਜੀਂ ਰੋ ਰਿਹਾ ਸੀ। ਉਹਦੇ ਵਾਸਤੇ ਸਾਰੀ ਦੁਨੀਆਂ ਸੁੰਞੀ ਹੋ ਗਈ ਸੀ।

"ਉਇ ਕੜਮਿਆਂ ! ਚੁਪ ਕਰ ਮਰ ਜਾਹ ਹੁਣ। ਕੇਹਾ ਰੋਣਾ ਮੱਲਿਆ ਈ। ਕਿਉਂ ਓਸ ਵਚਾਰੀ ਦੀਆਂ ਬੇਸਗਨੀਆਂ ਕਰਨ ਲਗਾ ਹੋਇਆ ਏਂ, ਜੀਹਨੇ ਤੈਨੂੰ ਆਲ੍ਹਣਿਓਂ ਡਿੱਗੇ ਬੋਟ ਨੂੰ ਮਾਂ ਵਾਂਗ ਪੰਜ ਵਰ੍ਹੇ ਪਾਲਿਆ ਏ। ਕਰ ਜਾਹ ਚੁੱਪ, ਨਹੀਂ ਤਾਂ ਛਿੱਤਰਾਂ ਨਾਲ ਚਮੜੀ ਉਧੇੜ ਦਿਆਂਗਾ।" ਰਾਮੇ ਨੇ ਛਿੱਥੇ ਪੈ ਕੇ ਕਿਹਾ।

ਪਰ ਚੇਤੂ ਦੇ ਦਿਲ ਨੂੰ ਕਿੱਥੋਂ ਚੈਨ ਆਵੇ। ਏਨੀ ਝਿੜਕ ਸੁਣ ਕੇ ਉਹਨੇ ਸਗੋਂ ਵਾਜ ਉਚੇਰੀ ਕਰ ਦਿਤੀ। ਤੰਗ ਪੈ ਕੇ ਰਾਮੇ ਨੇ ਦੋ ਟਿਕਾ ਦਿਤੀਆਂ। ਚੇਤੂ ਨੇ ਹੋਰ ਉਚੀ ਉਚੀ ਰੋਣਾ ਸ਼ੁਰੂ ਕਰ ਦਿਤਾ। ਸਾਰੀ ਦਿਹਾੜੀ ਨਾ ਉਹਨੇ ਕੁਛ ਖਾਧਾ ਨਾ ਪੀਤਾ ਤੇ ਨਾ ਹੀ ਉਹਦੀ ਅੱਥਰ _ਕੀ। ਰਾਤ ਨੂੰ ਹੇਰਵੇ ਨਾਲ ਉਹਨੂੰ ਬੁਖ਼ਾਰ ਹੋ ਗਿਆ।

ਸਵੇਰੇ ਉਠਦਿਆਂ ਉਹਨੇ ਫਿਰ ਰੋਣਾ ਸ਼ੁਰੂ ਕਰ ਦਿਤਾ। "ਹਾਏ ਅੰਮਾਂ ਘਰ ਜਾਣਾ ਏਂ।" ਉਹ ਮੁੜ ਮੁੜ ਇਕੋ ਮੁਹਾਰਨੀ ਦੁਹਰਾਈ ਜਾ ਰਿਹਾ ਸੀ।

"ਲੈ ਚੱਲ। ਵੇਖ ਵਹੀਆ ! ਕਿੱਥੇ ਈ ਅੰਮਾਂ।" ਰਾਮਾ ਚੇਤੂ ਨੂੰ ਮੋਢੇ ਲਾ ਕੇ ਗੁਲਾਬੀ ਕੇ ਘਰ ਨੂੰ ਤੁਰ ਪਿਆ।

'ਸੁੰਞੇ ਮਹਿਲ ਡਰਾਵਣੇ, ਰੌਣਕ ਮਰਦਾਂ ਨਾਲ।' ਸੁੰਞਾ ਵਿਹੜਾ ਭਾਂ ਭਾਂ ਕਰ ਰਿਹਾ ਸੀ। ਇਕ ਟੁੱਟੀ ਹੋਈ ਮੰਜੀ ਕੰਧ ਨਾਲ ਖਲੀ ਕੀਤੀ ਹੋਈ ਸੀ। ਇਕ ਉਂਭੜਾ ਘੜਾ ਪਾਣੀ ਤੋਂ ਸੱਖਣਾ ਚੌਂਕੇ ਵਿਚ ਪਿਆ ਹਉਕੇ ਭਰ ਰਿਹਾ ਸੀ। ਦੋਹਾਂ ਕੱਚਿਆਂ ਕੋਠਿਆਂ ਨੂੰ ਜੰਦਰੇ ਵਜੇ ਹੋਏ ਸਨ। ਵੇਖ ਕੇ ਰਾਮੇ ਦੇ ਜੀ ਨੂੰ ਵੀ ਬੁਰਾ ਕੁਛ ਹੋਇਆ। ਗੁਲਾਬੀ ਉਹਦੀ ਬਹੁਤ ਵੱਡੀ ਧਿਰ ਸੀ। ਉਹਦੇ ਬੈਠਿਆਂ

ਰਾਮੇ ਨੂੰ ਚੇਤੂ ਦਾ ਕੋਈ ਫ਼ਿਕਰ ਨਹੀਂ ਸੀ। ਉਹ ਨਿਸਚਿੰਤ ਹੋ ਕੇ ਪਾਣੀ ਭਰਨ ਚਲਾ ਜਾਂਦਾ ਸੀ। ਪਰ ਹੁਣ ਉਹ ਚੇਤੂ ਨੂੰ ਕੀਹਦੇ ਹਵਾਲੇ ਕਰਕੇ ਜਾਇਆ ਕਰੇਗਾ। ਰਾਮਾ ਖਲਾ ਸੋਚ ਰਿਹਾ ਸੀ। ਉਹਨੂੰ ਏਸ ਸਮੱਸਿਆ ਦਾ ਹੱਲ ਕੋਈ ਨਹੀਂ ਸੀ ਸੁੱਝ ਰਿਹਾ।

"ਕਿਉਂ, ਵੇਖ ਲਿਆ ਈ ? ਅੰਮਾਂ ਆਵਦੇ ਪੋਤਰਿਆਂ ਕੋਲ ਚਲੀ ਗਈ, ਟਾਟਾ ਨਗਰ, ਦੂ—ਰ।" ਰਾਮੇ ਨੇ ਬਾਹਰ ਵੱਲ ਲੰਮਾ ਹੱਥ ਕਰਕੇ ਕਿਹਾ।

ਦੋ ਮਿੰਟ ਚੇਤੂ ਬੜੇ ਧਿਆਨ ਨਾਲ ਚਾਰ ਚੁਫੇਰੇ ਵੇਖਦਾ ਰਿਹਾ। ਉਹ ਇਕ ਪਾਸੇ ਵਿਹੰਦਾ ਵਿਹੰਦਾ ਝੱਟ ਪੱਟ ਦੂਜੇ ਪਾਸੇ ਮੂੰਹ ਕਰਕੇ ਵੇਖਣ ਲਗ ਪੈਂਦਾ। ਓਧਰ ਵੀ ਵਿਹਲ ਤੇ ਸੁੰਞ ਹੀ ਨਜ਼ਰ ਆਉਂਦੀ, ਤਾਂ ਚੇਤੂ ਦੂਜੇ ਪਾਸੇ ਮੂੰਹ ਮੋੜ ਲੈਂਦਾ। ਉਹਨੂੰ ਯਕੀਨ ਹੋ ਗਿਆ, ਕਿ ਘਰ ਕੋਈ ਨਹੀਂ, ਤਾਂ ਉਹਨੇ ਹੌਲੀ ਹੌਲੀ ਬੁਸਕਣਾ ਸ਼ੁਰੂ ਕਰ ਦਿਤਾ। 'ਹਾਏ ਮੈਂ ਵੀ ਨਾਲ ਜਾਣਾ ਸੀ। ਉਹ ਮੈਨੂੰ ਕਿਉਂ ਨਹੀਂ ਲੈ ਗਈ। ਤੂੰ ਮੈਨੂੰ ਉਹਦੇ ਕੋਲ ਛਡ ਆ। ਮੈਂ ਅੰਮਾ ਕੋਲ ਜਾਣਾ ਏਂ।"

ਰਾਮਾ ਬਥੇਰੇ ਲਾਰੇ-ਲੱਪੇ ਲਾਉਂਦਾ। ਉਹ ਗੁਲਾਬੀ ਦੇ ਅਗਲੇ ਦਿਨ ਮੁੜ ਆਉਣ ਦਾ ਝਾਸਾ ਦੇਂਦਾ। ਪਰ ਚੇਤੂ ਦੇ ਮਨ 'ਤੇ ਕੋਈ ਅਸਰ ਨਾ ਹੁੰਦਾ। ਉਹਦੀ ਵਾਜ ਪੈਰੋ ਪੈਰ ਉਚੀ ਹੁੰਦੀ ਗਈ। ਸਵੇਰ ਦੀ ਠੰਢ ਕਾਰਨ ਜੋ ਬੁਖ਼ਾਰ ਕੁਛ ਮੱਠਾ ਹੋ ਗਿਆ ਸੀ, ਦਸ ਵਜਦੇ ਤਕ ਫੇਰ ਵਧੇਰੇ ਹੋ ਗਿਆ। ਦੁਪਿਹਰ ਤਕ ਚੇਤੂ ਦਾ ਪਿੰਡਾ ਲੋਹ ਵਾਂਗ ਤਪਣ ਲਗ ਪਿਆ। ਤਾਪ ਦੇ ਜ਼ੋਰ ਨਾਲ ਉਹ ਬੇਹੋਸ਼ ਜਿਹਾ ਹੋ ਗਿਆ। ਉਹ ਪਿਆ ਪਿਆ ਇਕੇ ਵਾਰ ਬਰੜਾ ਉਠਦਾ, 'ਹਾਏ ਅੰਮਾਂ! ਮੈਨੂੰ ਦੀਨਾ ਮਾਰਦਾ ਈ।"

ਅਗਲੇਰੇ ਦਿਨ ਰਾਮਾ ਚੇਤੂ ਨੂੰ ਮੋਢੇ ਲਾ ਕੇ ਸ਼ਹਿਰ ਨੂੰ ਤੁਰ ਪਿਆ। ਜੀਵਾਂ ਦਾਈ ਬਥੇਰਾ ਜ਼ੋਰ ਲਾ ਰਹੀ, ਕਿ ਰਾਮਾ, ਰੋੜਕੋਟ ਵਾਲੀ ਸੱਯਦਾਣੀ ਕੋਲੋਂ ਜਾ ਕੇ ਚੇਤੂ ਦਾ ਹੱਥ ਹੌਲਾ ਕਰਾ ਲਿਆਵੇ। ਪਰ ਇਸ ਵਾਰ ਰਾਮਾ ਉਹਦੇ ਝਾਸੇ ਵਿਚ ਨਾ ਆਇਆ। ਉਹ ਸਿੱਧਾ ਠਾਕਰਦਾਸ ਹਕੀਮ ਕੋਲ ਪੁਜਾ। ਕੁਛ ਹਕੀਮ ਦੀ ਦਵਾਈ ਦਾ ਅਸਰ ਤੇ ਕੁਛ ਸਮਾਂ ਆਪਣੇ ਆਪ ਹੀ ਅਜੇਹੇ ਫੱਟਾਂ ਨੂੰ ਮੇਲਣ ਵਿਚ ਸਹਾਇਤਾ ਕਰ ਦੇਂਦਾ ਹੈ। ਸੱਤਵੇਂ ਦਿਨ ਚੇਤੂ ਦਾ ਬੁਖ਼ਾਰ ਲਹਿ ਗਿਆ। ਅੱਜ ਹੋਰ, ਭਲਕ ਹੋਰ, ਚੇਤੂ ਰਾਜ਼ੀ ਹੋ ਗਿਆ। ਪਰ ਉਹਦੇ ਸੁਭੱਾ ਵਿਚ ਬਹੁਤ ਫ਼ਰਕ ਆ ਗਿਆ। ਉਹ ਚਿੜਚਿੜਾ ਤੇ ਰੋਂਦੂ ਬਣ ਗਿਆ।

ਚੇਤੂ ਕਿਸੇ ਵੇਲੇ ਵੀ ਰਾਮੇ ਦਾ ਵਿਸਾਹ ਨਾ ਕਰਦਾ। ਰਾਤ ਨੂੰ ਉਹ ਰਾਮੇ ਦੀ ਹਿੱਕ ਉਤੇ ਚੜ੍ਹ ਕੇ ਸੌਂਦਾ। ਕਿਤੇ ਰਾਤ ਪੇਸ਼ਾਬ ਕਰਨ ਵਾਸਤੇ ਵੀ ਰਾਮਾ ਉਠਦਾ, ਤਾਂ ਚੇਤੂ ਡਾਡਾਂ ਮਾਰਨ ਲਗ ਪੈਂਦਾ। ਓਨਾ ਚਿਰ ਉਹ 'ਹਾਏ ਚਾਚਾ' ਦੀ ਰਟ ਲਾਈ ਰਖਦਾ, ਜਿੰਨਾ ਚਿਰ ਰਾਮਾ ਆ ਕੇ ਉਹਨੂੰ ਚੁਕ ਨਾ ਲੈਂਦਾ। ਬਹੁਤੀ ਵਾਰ ਚੇਤੂ ਬਿਸਤਰੇ ਦੇ ਉਤੇ ਹੀ ਪੇਸ਼ਾਬ ਕਰ ਦੇਂਦਾ। ਬਾਕੀ ਦੀ ਰਾਤ ਰਾਮਾ ਗਿੱਲੇ ਥਾਂ ਪਿਆ ਚੇਤੂ ਤੇ ਚੇਤੂ ਦੇ ਜਣਨ ਵਾਲੀ ਨੂੰ ਗਾਹਲਾਂ ਕਢਦਾ ਰਹਿੰਦਾ।

ਬਹੁਤਾ ਔਖਾ ਹੁੰਦਾ ਰਾਮਾ ਪਾਣੀ ਭਰਨ ਵੇਲੇ। ਉਹ ਖੱਬੀ ਢਾਕ 'ਤੇ ਘੜਾ ਚੁਕ ਕੇ ਚੇਤੂ ਨੂੰ ਉਂਗਲ ਲਾ ਕੇ ਤੋਰਨ ਦਾ ਯਤਨ ਕਰਦਾ, ਪਰ ਚੇਤੂ ਤੁਰਨ ਤੋਂ ਵਿਹਰ ਜਾਂਦਾ। ਅੜੀਅਲ ਘੋੜੇ ਵਾਂਗ ਅਗ੍ਹਾਂ ਨੂੰ ਖਿੱਚਿਆਂ ਉਹ ਉਲਟਾ ਪਿਛਾਂਹ ਨੂੰ ਜਾਂਦਾ। ਉਹ ਕੰਧਾੜੇ ਚੜ੍ਹਨ ਦੀ ਜ਼ਿਦ ਕਰਦਾ। ਤੰਗ ਪੈ ਕੇ ਰਾਮਾ ਕੋਈ ਵਾਰ ਉਹਨੂੰ ਦੋ ਟਿਕਾ ਵੀ ਦੇਂਦਾ। ਚੇਤੂ ਏਸ ਬੇਇੱਜ਼ਤੀ ਨੂੰ ਸਹਾਰ ਨਾ ਸਕਦਾ। ਉਹ ਭੋਇੰ 'ਤੇ ਲੇਟ ਕੇ ਛੜੀਆਂ ਮਾਰਨ ਲਗ ਪੈਂਦਾ। ਉਸ ਵੇਲੇ ਉਹਦੀਆਂ ਚੀਕਾਂ ਅੱਧੇ ਪਿੰਡ ਤਕ ਸੁਣੀਆਂ ਜਾਂਦੀਆਂ। ਆਂਢੀ ਗੁਆਂਢੀ ਸਮਝ ਲੈਂਦੇ, ਕਿ ਹੁਣ ਰਾਮਾ ਪਾਣੀ ਭਰਨ ਚੱਲਿਆ ਹੈ। ਰਾਮਾ, ਚੇਤੂ ਨੂੰ ਓਵੇਂ ਲੇਟਦਾ ਛਡ ਕੇ ਤੁਰ ਪੈਂਦਾ। ਚੇਤੂ ਭੱਜ ਕੇ ਉਹਨੂੰ ਅੱਗੋਂ ਜਾ ਘੇਰਦਾ ਤੇ ਉਹਦੇ ਪੈਰਾਂ ਨੂੰ ਚੰਬੜ ਕੇ ਭੋਇੰ 'ਤੇ ਲੇਟ ਜਾਂਦਾ। ਅੰਤ ਰਾਮੇ ਨੂੰ ਪੂਰੀ ਤਰ੍ਹਾਂ ਹਾਰ ਮੰਨਣੀ ਪੈਂਦੀ। ਉਹ ਚੇਤੂ ਨੂੰ ਇਕ ਕਰਾਰੀ ਜੜਦਿਆਂ, ਸੱਜੇ ਹੱਥ ਨਾਲ ਚੁਕ ਮੋਢੇ 'ਤੇ ਬਹਾ ਲੈਂਦਾ ਤੇ ਸੜੀ ਵਾਜ ਵਿਚ ਅੰਦਰ ਦੀ ਹਵਾੜ੍ਹ ਕਢਦਾ, "ਲੈ ਮਰ, ਕੁੱਤੀ ਦਿਆ ਪੁੱਤਰਾ ! ਤੂੰ ਤਾਂ ਮੇਰਾ ਪਿਓ ਏਂ, ਜਮ ਕਿਸੇ ਜਰਮ ਦਾ।"

ਰਾਮਾ ਖੂਹ ਤਕ ਬੁੜ ਬੁੜ ਕਰਦਾ ਜਾਂਦਾ ਤੇ ਚੇਤੂ ਚੁਪ ਚਾਪ ਜੇਤੂ ਜਰਨੈਲ ਵਾਂਗ ਮੋਢੇ 'ਤੇ ਬੈਠਾ ਲੱਤਾਂ ਹਿਲਾਉਂਦਾ ਜਾਂਦਾ।

"ਲੈ, ਤੂੰ ਐਥੇ ਬਹੀਂ ਤੇ ਮੈਂ ਪਾਣੀ ਦਾ ਘੜਾ ਪਾ ਆਵਾਂ।" ਰਾਮਾ ਜ਼ਰਾ ਦਿਲਾਸੇ ਨਾਲ ਕਹਿੰਦਾ। ਉਹ ਸੋਚਦਾ, ਸ਼ਾਇਦ ਸਖ਼ਤੀ ਦੀ ਥਾਂ, ਨਰਮੀ ਨਾਲ ਹੀ ਠਾਕਰ ਮੰਨ ਪਵੇ।

ਚੇਤੂ ਸਿਰ ਹਿਲਾ ਕੇ ਹਾਮੀ ਭਰ ਦੇਂਦਾ। ਪਰ ਹੋਛੇ ਸਿਆਸਤਦਾਨ ਵਾਂਗ ਉਹ ਛੇਤੀ ਹੀ ਆਪਣਾ ਵਾਹਦਾ ਭੁੱਲ ਜਾਂਦਾ। ਰਾਮਾ ਘੜਾ ਚੁਕ ਕੇ ਦਸ ਬਾਰਾਂ

ਕਦਮ ਜਾਂਦਾ, ਤਾਂ ਚੇਤੂ ਵੀ ਡਾਡਾਂ ਮਾਰਦਾ ਮਗਰੇ ਭੱਜ ਉਠਦਾ। ਉਹ 'ਹਾਏ ਚਾਚਾ ਚੁਕ ਲੈ' ਦੀ ਦੁਹਾਈ ਪਾਉਂਦਾ ਹੋਇਆ ਬਾਂਹੀਂ ਮਾਰਦਾ ਭੱਜਾ ਜਾਂਦਾ।

"ਚਾਚਾ ਮਰ ਗਿਆ। ਹੁਣ ਤੈਨੂੰ ਰੱਬ ਈ ਚੁਕੇਗਾ। ਕੁੱਤੀ ਆਪ ਮਰ ਗਈ ਤੇ ਮੇਰੇ ਭਾ ਦੀ ਇਹ ਬਲਾਮਤ ਪਿਛੇ ਛਡ ਗਈ।" ਬੁੜ ਬੁੜ ਕਰਦਾ ਰਾਮਾ ਕਾਹਲੇ ਕਦਮੀ ਅੱਗੇ ਵਧਦਾ ਜਾਂਦਾ।

ਚੇਤੂ ਸਾਰਾ ਟਿੱਲ ਲਾ ਕੇ ਵੀ ਰਾਮੇ ਨੂੰ ਫੜ ਨਾ ਸਕਦਾ। ਰਾਮਾ ਕਿਸੇ ਦੇ ਘਰ ਪਹੁੰਚ ਕੇ ਘੜੇ ਵਿਚ ਪਾਣੀ ਪਲਟਣ ਲਗਦਾ, ਤਾਂ ਚੇਤੂ ਉਹਦੀਆਂ ਲੱਤਾਂ ਨੂੰ ਜਾ ਚੰਬੜਦਾ।

"ਮਰੇਂ ਉਇ, ਤੈਨੂੰ ਚੁਕੇ ਧੌਂਕਲ ਵਾਲਾ। ਹਰਾਮੀ ਗੋਲਿਆ! ਕਿਥੇ ਜਮ ਚੰਬੜ ਗਿਆ ਏਂ ਮੈਨੂੰ। ਕੁੱਤੀ ਤੈਨੂੰ ਵੀ ਨਾਲੇ ਲੈ ਜਾਂਦੀ ਪਰ੍ਹਾਂ।" ਰਾਮਾ ਗਰਜ ਕੇ ਕਹਿੰਦਾ।

"ਹੈ ਹੈ ਵੇ, ਮਰਨਿਆਂ! ਨਾ ਗਾਲ੍ਹਾਂ ਦਿਹ ਵਚਾਰੇ ਮਾਂ-ਮ੍ਹਿਟਰ ਨੂੰ।" ਘਰ ਵਾਲੀ ਸੁਆਣੀ ਬੱਚੇ ਉਤੇ ਤਰਸ ਖਾ ਕੇ ਕਹਿੰਦੀ।

"ਵਚਾਰਾ ਆਹਨੀ ਏਂ ਬੇਬੇ! ਇਹ ਕੜਮਾ ਈਂ ਕੜਮਾ। ਮਾਂ ਪਿਉ ਦਾ ਜਮ। ਮੈਂ ਤਾਂ ਧੌਂਕਲ ਵਾਲੇ ਦਾ ਚੂਰਮਾ ਵੰਡਾਂ, ਜੇ ਉਹ ਇਹਨੂੰ ਚੁਕ ਲਵੇ ਤਾਂ।" ਰਾਮਾ ਸੜ ਕੇ ਕਹਿੰਦਾ।

"ਹਾਹੋ, ਧੌਂਕਲ ਵਾਲਾ ਤੇਰਾ ਨੌਕਰ ਲਗਾ ਹੋਣਾ ਏਂ ਨਾਂ। ਕਦੇ ਉਹ ਤੈਨੂੰ ਟੱਬਰ ਦੇਵੇ ਤੇ ਕਦੇ ਤੇਰੇ ਮੁੰਡੇ ਨੂੰ ਚੁਕੀ ਫਿਰੇ। ਓਦੋਂ ਤਾਂ ਆਹੰਦਾ ਹੁੰਦਾ ਸੈਂ, ਧੌਂਕਲ ਵਾਲੇ ਨੇ ਮੈਨੂੰ ਤਾਰ ਦਿਤਾ।

"ਧੌਂਕਲ ਵਾਲੇ ਤਾਂ ਬੇਬੇ, ਤਾਰ ਦਿਤਾ ਸੀ, ਏਸ ਕੜਮੇ ਨੇ ਬੇੜੀ ਡੋਬ ਦਿਤੀ। ਨਿੱਜ ਨੂੰ ਜੰਮਦਾ ਇਹ ਪਿਛਲ-ਖੁਰਾ।" ਇਕ ਠਪੋਕੀ ਮਾਰ ਕੇ ਰਾਮਾ, ਚੇਤੂ ਨੂੰ ਚੁਕ ਕੇ ਮੋਢੇ 'ਤੇ ਸੁੱਟ ਲੈਂਦਾ।

ਸਾਰੇ ਪਿੰਡ ਵਿਚ ਰਾਮੇ ਨੂੰ ਏਸੇ ਤਰ੍ਹਾਂ ਪਾਣੀ ਭਰਨਾ ਪੈਂਦਾ। ਘੜਾ ਭਰ ਕੇ ਕਿਸੇ ਦੇ ਘਰ ਨੂੰ ਜਾਂਦਿਆਂ ਚੇਤੂ ਮਗਰ ਮਗਰ ਰੋਂਦਾ ਜਾਂਦਾ ਤੇ ਵਾਪਸ ਖੂਹ ਵੱਲ ਪਰਤਦਿਆਂ ਉਹ ਰਾਮੇ ਦੇ ਮੋਢਿਆਂ 'ਤੇ ਅਸਵਾਰ ਹੁੰਦਾ। ਰੋਜ਼ ਦਾ ਇਕੋ ਜੇਹਾ ਵਿਹਾਰ ਚੇਤੂ ਨੂੰ ਕੁਛ ਫਿੱਕਾ ਫਿੱਕਾ ਲਗਣ ਲੱਗ ਪਿਆ। ਇਕ ਦਿਨ

ਉਹਨੇ ਇਕ ਕਦਮ ਹੋਰ ਅੱਗੇ ਵਧਾਉਣ ਦਾ ਉੱਦਮ ਕੀਤਾ। ਘੜੇ ਵਿਚ ਪਾਣੀ ਪਲਟ ਰਹੇ ਰਾਮੇ ਦੀ ਲੱਤ ਉਤੇ ਚੇਤੂ ਨੇ ਦੰਦੀ ਵੱਢ ਖਾਧੀ। ਰਾਮਾ ਇਕੋ ਵਾਰ ਤੜਪ ਉਠਿਆ। ਉਹਦੇ ਹੱਥੋਂ ਘੜਾ ਡਿੱਗ ਕੇ ਬਿਬਰੀਆਂ ਹੋ ਗਿਆ। ਰਾਮਾ ਗੁੱਸੇ ਵਿਚ ਪਾਗਲ ਹੋ ਉਠਿਆ। ਉਹਨੇ ਲੱਤ ਨਾਲ ਛਿਣਕ ਕੇ ਚੇਤੂ ਨੂੰ ਪਰ੍ਹਾਂ ਪਟਕਾ ਮਾਰਿਆ। ਡਿੱਗੇ ਹੋਏ ਨੂੰ ਚੁਕਣ ਦੀ ਥਾਂ ਉਹਨੇ ਚੇਤੂ ਦੇ ਲੱਕ ਵਿਚ ਤਿੰਨ ਚਾਰ ਧੱਫੇ ਵਾਹਵਾ ਕਰਾਰੇ ਜੜ ਦਿਤੇ।

"ਹੈ ਹੈ ਵੇ, ਮੌਤ ਪੈਣਿਆਂ।" ਪਰਤਾਪੀ ਨੇ ਭੱਜ ਕੇ ਚੇਤੂ ਨੂੰ ਬਾਂਹੋਂ ਫੜਕੇ ਆਪਣੇ ਵੱਲ ਖਿਚ ਲਿਆ। "ਗਲ ਗਿਆ ਕਸਾਈ। ਫੋਹਾ ਭਰ ਜੁਆਕ ਨੂੰ ਕਿਵੇਂ ਕੋਹ ਸੁਟਿਆ ਸੁ। ਵਚਾਰਾ ਮਾਂ-ਮ੍ਰਿਟਰ। ਚੁੱਪ ਕਰ, ਪੁੱਤ ਚੁੱਪ ਕਰ। ਆਪਾਂ ਰਾਮੇ ਨੂੰ ਮਾਰਾਂਗੇ।"

"ਮਾਂ-ਮ੍ਰਿਟਰ ਨਹੀਂ, ਮਾਂ ਦਾ ਜਮ। ਸਾਂਭ ਲੈ ਚਾਚੀ ਤੂੰਹੇਂ ਏਸ ਸੁਗਾਤ ਨੂੰ। ਮੈਂ ਤਾਂ ਗੁੜ ਵੰਡਾਂਗਾ, ਜਿੱਦਣ ਇਹਨੂੰ ਧੌਂਕਲ ਵਾਲਾ ਚੁਕੇਗਾ।" ਪੁੱਠਾ ਹੱਥ ਦੇਂਦਾ, ਰਾਮਾ ਬੁੜ ਬੁੜ ਕਰਦਾ ਬਾਹਰ ਨੂੰ ਤੁਰ ਗਿਆ।

"ਜਾਹ ਜਾਹ, ਮਗਰੋਂ ਲਹੁ।" ਪਰਤਾਪੀ ਨੇ ਉਸੇ ਤਰ੍ਹਾਂ ਗੁੱਸੇ ਵਿਚ ਰਾਮੇ ਨੂੰ ਝਿੜਕਦਿਆਂ ਕਿਹਾ। "ਸਾਂਭ ਲਾਂ ਗੀ ਮੈਂ ਆਪੇ। ਆਦਮੀ ਦਾ ਜਾਇਆ ਭਲਾ ਰਟੀਓਂ ਵੀ ਮਹਿੰਗਾ ਏ ?......ਲੈ ਖਾਂ, ਮੈਂ ਤਾਂ ਪੁੱਤ ਨੂੰ ਖੰਡ ਪਾ ਕੇ ਦਹੀਂ ਦਿਆਂਗੀ।" ਉਹਨੇ ਪਿਆਰ ਨਾਲ ਚੇਤੂ ਦਾ ਸਿਰ ਪਲੋਸਦਿਆਂ ਕਿਹਾ। "ਦਹੀਂ ਖਾਣਾ ਏਂ ?"

ਚੇਤੂ ਨੇ ਸਿਰ ਹਿਲਾ ਕੇ ਇਛਿਆ ਪਰਗਟ ਕਰ ਦਿਤੀ। ਪਰਤਾਪੀ ਦੇ ਪਿਆਰ ਭਰੇ ਹੱਥਾਂ ਦੀ ਛੁਹ ਪਾ ਕੇ ਚੇਤੂ ਰੋਣੋਂ ਚੁੱਪ ਕਰ ਗਿਆ।

"ਰੋਟੀ ਵੀ ਲੈਣੀ ਊਂ ਨਾਲ ?" ਪਰਤਾਪੀ ਨੇ ਦਹੀਂ ਵਾਲਾ ਕੌਲ ਚੇਤੂ ਅੱਗੇ ਰਖਦਿਆਂ ਪੁਛਿਆ।

ਚੇਤੂ ਨੇ ਫਿਰ ਬੋਲਣ ਦੀ ਥਾਂ 'ਹਾਂ' ਵਿਚ ਸਿਰ ਹੀ ਹਿਲਾਇਆ।

"ਧੜੀ ਕੁ ਦਾ ਸਿਰ ਹਲੌਂਦਾ ਏ, ਤੇ ਮੂੰਹੋਂ ਨਹੀਂ ਬੋਲੀਦਾ।" ਪਰਤਾਪੀ ਨੇ ਕੁਛ ਕੁਛ ਤਾੜਨਾ ਭਰੀ ਸੁਰ ਵਿਚ ਕਿਹਾ।

"ਲੈਣੀ ਏਂ।" ਚੇਤੂ ਨੇ ਮਰਦੀ ਜੇਹੀ ਵਾਜ ਵਿਚ ਕਿਹਾ।

ਰਾਤ ਦੀ ਅੱਧੀ ਰੋਟੀ ਤੇ ਦਹੀਂ ਦਾ ਕੌਲ ਖਾ ਕੇ ਚੇਤੂ ਉਠ ਬੈਠਾ।

"ਕਿਧਰ ਚੱਲਿਆ ਏਂ ਹੁਣ। ਬਹਿ ਜਾ। ਆ ਜਾਂਦਾ ਏ ਰਾਮਾ ਪਾਣੀ ਭਰ ਕੇ।" ਪਰਤਾਪੀ ਨੇ ਹੱਕ ਨਾਲ ਬੈਠਣ ਦਾ ਇਸ਼ਾਰਾ ਕਰਦਿਆਂ ਕਿਹਾ।

"ਮੈਂ ਚਾਚੇ ਕੋਲ ਜਾਣਾ ਏਂ।" ਤੇ ਬਿਨਾਂ ਆਗਿਆ ਉਡੀਕਿਆਂ ਹੀ ਚੇਤੂ ਬਾਹਰ ਨੂੰ ਤੁਰ ਪਿਆ।

"ਜਾਹ, ਮੰਮਾ ਚੁੰਘ ਲੈ ਚਾਚੇ ਦਾ। ਜੇਹੋ ਜੇਹੀ ਕੋਕੋ, ਓਹੋ ਜੇਹੇ ਬੱਚੇ।" ਕਿਹਾ ਨਹੀਂ ਜਾ ਸਕਦਾ, ਕਿ ਪਰਤਾਪੀ ਦੀ ਮਗਰਲੀ ਗੱਲ ਦਾ ਇਸ਼ਾਰਾ ਰਾਮੇ ਵੱਲ ਸੀ, ਜਾਂ ਲਾਜੋ ਵੱਲ।

ਰਾਮਾ ਘਰ ਤਕ ਬੁੜ ਬੁੜ ਕਰਦਾ ਹੀ ਗਿਆ। ਘੜੇ ਭੱਜੇ ਦਾ ਗ਼ਰੀਬ ਨੂੰ ਮਹਿੰ ਮਰੀ ਜਿੰਨਾ ਅਫ਼ਸੋਸ ਸੀ। ਘਰੋਂ ਦੂਸਰਾ ਘੜਾ ਲੈ ਕੇ ਉਹ ਫੇਰ ਪਾਣੀ ਭਰਨ ਆ ਲਗਾ। ਅਜੇ ਉਹ ਦੋ ਘਰਾਂ ਵਿਚ ਹੀ ਪਾਣੀ ਪਾ ਕੇ ਮੁੜਿਆ ਸੀ, ਜਾਂ ਅੱਗੇ ਚੇਤੂ ਖੂਹ 'ਤੇ ਮੋਰਚਾ ਮੱਲੀ ਖਲਾ ਸੀ।

"ਆ ਗਿਆ ਏਂ ਮੇਰਿਆ ਵਹੀਆ! ਹੁਣ ਭਾਵੇਂ ਰੋ ਰੋ ਕੇ ਮਰ ਜਾਹ, ਪਰ ਮੈਂ ਚੁਕਣ ਨਹੀਂ ਲੱਗਾ। ਮੇਰੇ ਲਾਗੇ ਲਗਿਓਂ, ਤਾਂ ਚੁਕ ਕੇ ਖੂਹ ਵਿਚ ਸੁੱਟ ਦਿਆਂਗਾ। ਹਰਾਮੀ ਗੋਲਾ। ਕੁੱਤੀ ਦਾ ਪੁੱਤਰ।" ਰਾਮਾ ਗਾਲ੍ਹੀਂ ਰਾਹੀਂ ਅੰਦਰ ਦਾ ਗੁੱਸਾ ਉਗਲੱਛ ਰਿਹਾ ਸੀ।

"ਉਇ ਕੀ ਗੱਲ ਏ ਰਾਮਿਆਂ! ਇਹਨੂੰ 'ਨਫੇ' ਨੂੰ ਕਿਉਂ ਲੱਗਾ ਹੋਇਆ ਏਂ ਗਾਲ੍ਹੀਂ ਕਢਣ। ਇਹ ਤਾਂ ਤੇਰਾ ਨਫਾ ਏ ਨਫਾ। ਅਖੇ: ਰੰਨ ਗਈ, ਮੂਲ ਗਿਆ। ਤੇ ਮੁੰਡਾ ਤਾਂ ਪਿਛੇ ਨਫੇ ਵਜੋਂ ਈ ਏ ਨਾਂ।" ਕੋਲੋਂ ਲੰਘਦੇ ਲੰਘਦੇ ਬੰਤਾ ਸਿੰਘ ਨੇ ਟਿੱਚਰ ਕੀਤੀ।

"ਵਾਹ ਭਈ! ਸਰਦਾਰ ਨੇ ਨਾਂ ਵੜਾ ਚੁਣਕੇ ਧਰਿਆ ਈ। ਨਫਾ। ਚੁੱਪ ਕਰ ਉਇ ਨਫਿਆ!" ਸਾਮ੍ਹਣਿਓਂ ਆ ਰਹੇ ਕਰਮ ਦੀਨ ਨੇ ਬੰਤਾ ਸਿੰਘ ਦੀ ਪ੍ਰੋੜ੍ਹਤਾ ਕਰਦਿਆਂ ਕਿਹਾ।

"ਠੀਕ ਆਹੰਦੇ ਨੇ: ਜਿਸ ਤਨ ਲੱਗੇ, ਸੋਈ ਜਾਣੇ। ਪਾਸੇ ਦਿਆਂ ਨੂੰ ਤਾਂ ਟਿੱਚਰਾਂ ਈ ਫੁਰਨੀਆਂ ਨੇ।" ਰਾਮੇ ਨੇ ਸੜਦਿਆਂ ਭੁਜਦਿਆਂ ਕਿਹਾ।

ਬੰਤਾ ਸਿੰਘ ਦਾ ਦਿਤਾ ਹੋਇਆ ਖ਼ਿਤਾਬ ਦਿਨਾਂ ਵਿਚ ਹੀ ਮਸ਼ਹੂਰ ਹੋ ਗਿਆ। 'ਚੇਤੂ ਕੜਮੋਂ' ਦੀ ਥਾਂ 'ਚੇਤੂ ਨਫ਼ਾ' ਵਧੇਰੇ ਲੋਕਾਂ ਦੀ ਜ਼ਬਾਨ 'ਤੇ ਚੜ੍ਹ ਗਿਆ। ਖ਼ਾਸ ਕਰਕੇ ਜ਼ਨਾਨੀਆਂ ਦੇ ਮੂੰਹ 'ਤੇ।

"ਲੈ ਵੇ ਨਢਿਆ ! ਰੋਟੀ ਖਾਣੀ ਊਂ ?" ਰਾਮੇ ਦੇ ਮਗਰ ਮਗਰ ਰੋਂਦੇ ਫਿਰਦੇ ਚੇਤੂ 'ਤੇ ਤਰਸ ਖਾ ਕੇ ਕੋਈ ਨਾ ਕੋਈ ਸੁਆਣੀ ਪੁਛ ਲੈਂਦੀ ।

ਭੁੱਖੇ ਢਿੱਡ 'ਤੇ ਹੱਥ ਫੇਰਦਾ ਹੋਇਆ ਚੇਤੂ ਫੌਰਨ ਚੁੱਪ ਕਰਕੇ 'ਹਾਂ' ਵਿਚ ਸਿਰ ਹਿਲਾ ਦੇਂਦਾ ।

"ਬਹਿ ਜਾ ਫਿਰ । ਜਾਣ ਦਿਹ ਭਾਈ ਨੂੰ ।" ਰਾਮੇ ਤੋਂ ਮਾੜਾ ਜਿਹਾ ਪੱਲਾ ਲੈਂਦੀ ਹੋਈ ਮੁਟਿਆਰ ਨੀਂਵੀਂ ਪਾ ਕੇ ਕਹਿੰਦੀ, ਜਿਸ ਦਾ ਪਤੀ ਰਾਮੇ ਤੋਂ ਉਮਰ ਵਿਚ ਛੋਟਾ ਹੁੰਦਾ ।

"ਇਹ ਤਾਂ ਬੇਬੇ ! ਚਲ੍ਹ ਗਿਆ ਏ । ਖਵਣੀ ਇਹਦੇ ਢਿੱਡ ਵਿਚ ਕੀ ਭੂਤਨੇ ਨੱਚਦੇ ਨੇ । ਜਿੱਥੇ ਕੋਈ ਰੋਟੀ ਖਾਣ ਨੂੰ ਆਖੂ, ਓਥੇ ਈ ਪਥੱਲਾ ਮਾਰ ਬਹੂ ।" ਆਪ ਤੋਂ ਛੋਟੀ ਨੂੰ ਵੀ ਰਾਮਾ ਸਤਕਾਰ ਵਜੋਂ 'ਬੇਬੇ' ਕਹਿ ਕੇ ਬੁਲਾਉਂਦਾ । ਉਹ ਇਹ ਕਦੇ ਨਾ ਭੁੱਲਦਾ, ਕਿ ਉਹ ਸਾਊਆਂ ਦਾ ਲਾਗੀ ਸੀ । ਪੀੜ੍ਹੀਆਂ ਦੇ ਬਣੇ ਹੋਏ ਸੰਸਕਾਰ ਕਦੇ ਵੀ ਉਹਦੇ ਮਨ ਨੂੰ ਆਜ਼ਾਦੀ ਨਾਲ ਨਾ ਸੋਚਣ ਦੇਂਦੇ ।

ਜਿਸ ਪੁੱਤਰ ਤੋਂ ਰਾਮਾ ਏਨਾ ਤੰਗ ਸੀ, ਜਿਉਂਦਾ ਵੀ ਓਸੇ ਦੇ ਆਸਰੇ ਸੀ । ਪਾਣੀ ਭਰਨ ਪਿਛੋਂ ਉਹ ਥੱਕਿਆ ਟੁੱਟਿਆ ਘਰ ਮੰਜੇ 'ਤੇ ਆ ਡਿਗਦਾ । ਦੋਵੇਂ ਲੱਤਾਂ ਨਿੱਸਲ ਕਰਕੇ ਉਹ ਚੇਤੂ ਨੂੰ ਹੁਕਮ ਦੇਂਦਾ, "ਐਧਰ ਆ ਉਇ ਕੜਮਿਆਂ ! ਮੈਨੂੰ ਲਤਾੜ ਜ਼ਰਾ ।"

ਚੇਤੂ ਸਮਝ ਲੈਂਦਾ, ਕਿ ਲੰਮੀ ਲੜਾਈ ਪਿਛੋਂ ਇਹ ਸੁਲ੍ਹਾ ਦਾ ਬੁਲਾਵਾ ਹੈ । ਉਹ ਮੰਜੇ 'ਤੇ ਚੜ੍ਹ ਕੇ ਨਿੱਕੇ ਨਿੱਕੇ ਹੱਥ ਅਗ੍ਹਾਂ ਵਧਾ ਦੇਂਦਾ। ਰਾਮਾ ਬਾਹੀਂ ਨਿੱਸਲ ਕਰਕੇ ਦੋਹਾਂ ਹੱਥਾਂ ਦੀਆਂ ਉਂਗਲੀਆਂ ਸਹਾਰੇ ਵਜੋਂ ਚੇਤੂ ਨੂੰ ਫੜਾ ਦੇਂਦਾ । ਚੇਤੂ ਰਾਮੇ ਦਿਆਂ ਪੱਟਾਂ 'ਤੇ ਚੜ੍ਹਕੇ ਦੋ ਚਾਰ ਕਦਮ ਹੋਲੀ ਹੋਲੀ ਅੱਗੇ ਪਿਛੇ ਧਰਦਾ ਤੇ ਫਿਰ ਘੜੱਪ ਕਰਦਾ ਉਹਦੇ ਢਿੱਡ 'ਤੇ ਛਾਲ ਮਾਰ ਦੇਂਦਾ ।

"ਮਾਰ ਘੱਤਿਆ ਈ ਉਇ ਕੁੱਤੀ ਦਿਆ ਪੁੱਤਰਾ !" ਇਸ ਵਾਰ ਗਾਲ੍ਹ ਕਢਦਿਆਂ ਵੀ ਰਾਮੇ ਦੇ ਚਿਹਰੇ 'ਤੇ ਖੇੜਾ ਹੁੰਦਾ ।

ਠੀਕ ਆਹੰਦੇ ਨੇ : ਸ਼ਬਦਾਂ ਦੇ ਅਰਥ, ਉਹਨਾਂ ਦੇ ਉਚਾਰਣ ਢੰਗ ਜਾਂ ਅੰਦਰਲੀ ਭਾਵਨਾ ਵਿਚ ਹੁੰਦੇ ਹਨ । ਇਸ ਵਾਰ ਗਾਲ੍ਹ ਸੁਣਕੇ ਚੇਤੂ ਵੀ ਥੋੜਾ ਜਿਹਾ ਮੁਸਕਰਾ ਪੈਂਦਾ ।

"ਹਲਾ ਭਈ ! ਫੇਰ ।" ਰਾਮਾ ਉਂਗਲੀਆਂ ਖਲੀਆਂ ਕਰਕੇ ਚੇਤੂ ਨੂੰ ਦੂਸਰੀ

ਵਾਰ ਵੰਗਾਰਦਾ।

ਚੇਤੂ ਪੱਟਾਂ 'ਤੇ ਖਲੋ ਕੇ ਦੋ ਚਾਰ ਕਦਮ ਪੋਲੇ ਪੋਲੇ ਧਰਦਾ ਤੇ ਫਿਰ ਪੈਂਤੜਾ ਬਦਲ ਕੇ ਪਹਿਲਾਂ ਨਾਲੋਂ ਵੀ ਵਧੇਰੇ ਜ਼ੋਰ ਨਾਲ ਢਿੱਡ ਉਤੇ ਛਾਲ ਮਾਰਦਾ। ਰਾਮਾ ਪਹਿਲਾਂ ਨਾਲੋਂ ਵੀ ਵਧੇਰੇ ਮਸਾਲੇਦਾਰ ਗਾਲ੍ਹਾਂ ਕਢਦਾ ਤੇ ਉਤਰ ਵਿਚ ਚੇਤੂ ਖਿੜ-ਖਿੜਾ ਕੇ ਹੱਸ ਪੈਂਦਾ। ਇਹ ਨਾਟਕ ਅੱਧਾ ਅੱਧਾ ਘੰਟਾ ਚਲਦਾ ਰਹਿੰਦਾ।

"ਚੱਲ ਹੋ ਪਰ੍ਹਾਂ, ਰੋਟੀਆਂ ਲੈਣ ਚੱਲੀਏ।" ਰਾਮਾ ਛੋਟੇ ਹੋ ਰਹੇ ਪਰਛਾਵੇਂ ਵੱਲੇ ਵੇਖ ਕੇ ਕਹਿੰਦਾ।

ਚੇਤੂ ਛਾਲ ਮਾਰਕੇ ਮੰਜੇ ਤੋਂ ਉਤਰਦਾ ਤੇ ਘੋੜੇ ਦੀ ਅਸਵਾਰੀ ਕਰਨ ਵਾਲੇ ਵਾਂਗ ਪੱਟਾਂ ਨੂੰ ਪਲੋਸਦਾ।

ਰਾਮਾ ਚੇਤੂ ਨੂੰ ਕੰਧਾੜਿਆਂ 'ਤੇ ਚੁਕ ਕੇ ਤੇ ਛਾਬਾ ਪੋਣਾ ਕੱਛੇ ਮਾਰ ਕੇ ਰੋਟੀਆਂ ਲੈਣ ਤੁਰ ਪੈਂਦਾ। ਅੱਧੇ ਘਰਾਂ ਤੋਂ ਉਹ ਸਵੇਰ ਵੇਲੇ ਰੋਟੀਆਂ ਲਿਆਉਂਦਾ ਤੇ ਬਾਕੀ ਅੱਧਿਆਂ ਤੋਂ ਰਾਤ ਨੂੰ। ਦੋਵੇਂ ਡੰਗ ਉਹ ਚੇਤੂ ਤੇ ਰਾਮੇ ਦੀ ਲੋੜ ਤੋਂ ਵਧੇਰੇ ਹੁੰਦੀਆਂ। ਵਧੀਆਂ ਰੋਟੀਆਂ ਉਹ ਗਵਾਂਢੀ ਜੁਲਾਹਿਆਂ ਕੋਲ ਵੇਚ ਦੇਂਦਾ।

## ੧੨

ਲਾਜੋ ਦੇ ਕੇਈ ਵਾਰ ਜ਼ੋਰ ਦੇਣ 'ਤੇ ਵੀ ਰਾਮਾ ਕੜਾਹੀ ਬਨਾਉਣ ਵਾਸਤੇ ਤਿਆਰ ਨਹੀਂ ਸੀ ਹੋਇਆ। ਲਾਜੋ ਪਾਣੀ ਭਰਨ ਨਾਲੋਂ ਕੜਾਹੀ 'ਤੇ ਬਹਿ ਕੇ ਦਾਣੇ ਭੁੰਨਣ ਵਿਚ ਖ਼ੁਸ਼ ਸੀ। ਇਹ ਕੰਮ ਉਹ ਪੇਰੇ ਘਰ ਬਚਪਨ ਤੋਂ ਕਰਦੀ ਆਈ ਸੀ। ਪਰ ਪਤਾ ਨਹੀਂ, ਰਾਮਾ ਉਸਦੀ ਇਹ ਮੰਗ ਕਿਉਂ ਟਾਲਦਾ ਆਇਆ। ਲਾਜੋ ਚਲੀ ਗਈ, ਪਰ ਰਾਮੇ ਦਾ ਕੜਾਹੀ ਬਣਾ ਦੇਣ ਦਾ ਲਾਰਾ ਪੂਰਾ ਨਾ ਹੋਇਆ।

ਹੁਣ ਰਾਮੇ ਨੂੰ ਲਾਜੋ ਦਾ ਚੇਤਾ ਆਇਆ। ਕੁਛ ਦਿਨਾਂ ਦੀ ਸੋਚ ਵਿਚਾਰ ਪਿਛੋਂ ਉਹਨੇ ਤਾਈ ਕਰਮ ਕੌਰ ਦੀ ਕੰਧ ਨਾਲ ਕੜਾਹੀ ਬਣਾ ਲਈ। ਤਿੱਖੜ ਦੁਪਹਿਰੇ ਉਹ ਕੜਾਹੀ ਨੂੰ ਮਿੱਟੀ ਲਾ ਰਿਹਾ ਸੀ। ਕਰਮ ਕੌਰ ਨੇ ਕੰਧ ਉਤੋਂ ਦੀ ਝਾਤੀ ਮਾਰਦਿਆਂ ਕਿਹਾ, "ਵੇ ਰਾਮਿਆਂ! ਮਰਨਿਆਂ, ਕਿਸੇ ਵੇਲੇ ਤਾਂ ਘੜੀ ਪਲ ਦਮ ਲੈ ਲਿਆ ਕਰ। ਠੀਕ ਆਹੰਦੇ ਨੇ: ਨਵੀਂ ਲੱਗੀ ਲੁਹਾਰ ਨੂੰ ਦੁਪਹਿਰੇ ਖੱਲਾਂ ਧਵੇਂ।"

"ਤਾਈ, ਕੀ ਕਰੀਏ, ਕਲਾਪੇ ਜੁ ਹੋਏ।" ਰਾਮੇ ਨੇ ਓਸੇ ਤਰ੍ਹਾਂ ਕੰਮ ਵਿਚ ਰੁੱਝਿਆਂ ਉਤਰ ਦਿਤਾ।

"ਤੇ ਕਲਾਪਾ ਨਾ ਪਰੇ ਲਵੇ। ਕਿਤੇ ਕੁਆਰੀਆਂ ਵਿਔਹਣੀਆਂ ਈਂ? ਪਾਣੀ ਭਰਨ ਦੀ ਕਮਾਈ ਨਾਲ ਤੁਹਾਡੀਆਂ ਦੋ ਢਿੱਡੀਆਂ ਨਹੀਂ ਭਰਦੀਆਂ?"

"ਤਾਈ, ਐਸ ਕੜਮੇ ਬਦਲੇ ਈ ਮਰਦੇ ਆਂ ਪਏ। ਖਵਰੇ ਇਹਨੇ ਪਿਛੋਂ ਮੜ੍ਹੀ 'ਤੇ ਧਾਰ ਵੀ ਮਾਰਨੀ ਏਂ, ਕਿ ਨਹੀਂ।" ਰਾਮੇ ਨੇ ਕੋਲ ਖਲੇ ਚੇਤੂ ਵੱਲੇ ਇਸ਼ਾਰਾ ਕਰਕੇ ਕਿਹਾ।

"ਮੜ੍ਹੀ 'ਤੇ ਧਾਰ ਮਾਰਨ ਨਾਲ ਤੈਨੂੰ ਕੁਛ ਧਰਵਾਸ ਹੋਵੇਗਾ? ਤੈਨੂੰ ਕੀ? ਅਖੇ: ਆਪ ਮੋਇ ਜਗ ਪਰਲੋ। ਤੂੰ ਤਾਂ ਏਸੇ ਤਰਾਂ ਖਪਦਿਆਂ ਈ ਮਰ ਜਾਣਾ ਏਂ।" ਕਹਿੰਦੀ ਹੋਈ ਤਾਈ ਕਰਮ ਕੌਰ ਪਿਛਾਂਹ ਪਰਤ ਗਈ।

"ਉਠ ਉਇ ਕੜਮਿਆਂ ! ਪਿੱਛੇ ਜਣਨ ਵਾਲੀ ਕੁੱਤੀ ਨੂੰ ਰੋਵੇਂਗਾ ਪਿਆ।" ਤਿਆਰ ਹੋ ਕੇ ਰਾਮੇ ਨੇ ਚੇਤੂ ਨੂੰ ਜਿਵੇਂ ਹੁਕਮ ਦਿਤਾ।

ਚੇਤੂ ਨੇ ਓਥੋਂ ਹੀ ਬਾਂਹੀਂ ਫੈਲਾ ਦਿਤੀਆਂ। ਉਹ ਪੈਰੀਂ ਤੁਰ ਕੇ ਨਾਲ ਜਾਣ ਨੂੰ ਤਿਆਰ ਨਹੀਂ ਸੀ। ਸੱਜੇ ਹੱਥ ਨਾਲ ਰਾਮੇ ਨੇ ਬਾਹੋਂ ਫੜ ਕੇ ਚੇਤੂ ਨੂੰ ਆਪਣੇ ਖੱਬੇ ਮੋਢੇ 'ਤੇ ਬਹਾ ਲਿਆ। ਚੇਤੂ ਨੇ ਦੋਵੇਂ ਹੱਥ ਰਾਮੇ ਦੀ ਮੈਲੀ ਜੇਹੀ ਪੱਗ ਨੂੰ ਪਾ ਲਏ। ਉਸ ਵੇਲੇ ਥੋੜਾ ਜਿਹਾ ਸੂਰਜ ਢਲਿਆ ਸੀ, ਜਾਂ ਦੋਵੇਂ ਪਿਉ ਪੁੱਤਰ ਘਰੋਂ ਨਿਕਲੇ।

ਪਿੰਡੋਂ ਬਾਹਰ ਨਿਕਲ ਕੇ ਰਾਮ ਨੇ ਘੋੜੇ ਵਾਂਗ ਪੋਈਏ ਪੈ ਲਿਆ। ਪੰਜ ਸੱਤ ਕਰਮਾਂ ਭੱਜ ਕੇ ਰਾਮਾ ਜਾਣ ਬੁੱਝ ਕੇ ਮੱਠਾ ਹੋ ਗਿਆ। ਚੇਤੂ ਵੀ ਉਹਦੀ ਰਮਜ਼ ਨੂੰ ਸਮਝ ਗਿਆ। ਉਹਨੇ ਪੱਗ ਨੂੰ ਹਲੂਣਦਿਆਂ ਹੋਇਆਂ ਰਾਮੇ ਦੀ ਕੰਡ ਤੇ ਹਿੱਕ ਵਿਚ ਅੱਡੀਆਂ ਮਾਰ ਕੇ ਜ਼ਰਾ ਤਿੱਖੀ ਵਾਜ ਵਿਚ 'ਲਲਕਾਰਿਆ, "ਚੱਲ ਘੋੜਿਆ, ਚੱਲ।' ਨਾਲ ਹੀ ਉਹਨੇ ਵਰਾਛ ਵਿੰਗੀ ਕਰਕੇ ਡਿਚਕਰ ਮਾਰੀ।

ਰਾਮਾ ਘੋੜੇ ਦੀ ਨਕਲ ਉਤਾਰਦਿਆਂ ਥੋੜਾ ਜਿਹਾ ਹਿਣਕ ਕੇ ਫਿਰ ਪੋਈਏ ਹੋ ਤੁਰਿਆ। ਉਸ ਵੇਲੇ ਉਹ ਵੀ ਬੱਚੇ ਨਾਲ ਬੱਚਾ ਬਣਿਆਂ ਹੋਇਆ ਸੀ। ਅੱਧੀ ਕੁ ਪੈਲੀ ਦੌੜ ਕੇ ਉਹ ਫਿਰ ਹੌਲੀ ਹੋ ਗਿਆ। ਮਗਰ ਅਸਵਾਰ ਸੁਚੇਤ ਸੀ। ਇਸ ਵਾਰ ਡਿਚਕਾਰੀ ਮਾਰਦਿਆਂ ਚੇਤੂ ਨੇ ਜ਼ੋਰ ਦੀ ਅੱਡੀਆਂ ਮਾਰੀਆਂ।

"ਹੌਲੀ ਮਾਰ ਉਇ, ਮਾਂ ਦਿਆ ਖਸਮਾ ! ਕੁੱਤੀ ਦੇ ਪੁੱਤਰ ਦੀ ਅੱਡੀ ਕਿੰਨੀ ਭਾਰੀ ਏ।" ਰਾਮੇ ਨੇ ਸੱਜੇ ਹੱਥ ਨਾਲ ਛਾਤੀ ਮਲਦਿਆਂ ਕਿਹਾ।

ਚੇਤੂ ਸੁਣ ਕੇ ਖਿੜਖਿੜਾ ਕੇ ਹੱਸ ਪਿਆ। ਰਾਮੇ ਦੀਆਂ ਗਾਲ੍ਹੀਂ ਹੀ ਚੇਤੂ ਵਾਸਤੇ ਮਾਂ ਦੀਆਂ ਲੋਰੀਆਂ ਸਨ।

"ਘੋੜਾ ਫਿਰ ਭਜਦਾ ਕਿਉਂ ਨਹੀਂ।" ਚੇਤੂ ਨੇ ਆਪਣੇ ਰੋਸ ਦਾ ਕਾਰਨ ਦੱਸਿਆ। "ਖਸਮਾ ਖਾਂਣਾ ਖਲੋ ਖਲੋ ਜਾਂਦਾ ਏ। ਚੱਲ, ਚੱਲ ਘੋੜੇ ! ਚੱਲ।" ਅੱਡੀਆਂ ਮਾਰਨ ਦੇ ਨਾਲ ਇਸ ਵਾਰ ਚੇਤੂ ਨੇ ਘੋੜੇ ਦੀਆਂ ਜਾਦਾਂ ਵੀ ਖਿੱਚੀਆਂ।

ਰਾ`ਦੀ ਢਿਲਕੀ ਹੋਈ ਪੱਗ ਹੇਠੋਂ ਉਹਦੇ ਵਾਲਾਂ ਦੀਆਂ ਕੁਛ ਲਿਟਾਂ ਬਾਹਰ ਨਿਕਲ ਕੇ ਹੇਠਾਂ ਨੂੰ ਮਲਮ ਰਹੀਆਂ ਸਨ। ਚੇਤੂ ਨੇ ਉਹ ਘੋੜੇ ਦੀਆਂ ਜਾਦਾਂ ਸਮਝ ਕੇ ਖਿਚਣੀਆਂ ਸ਼ੁਰੂ ਕਰ ਦਿਤੀਆਂ।

"ਉਇ ਹਰਾਮੀ ਗੋਲਿਆ ! ਕੁੱਤੀ ਦਿਆ ਪੁੱਤਰਾ ! ਪੁੱਟ ਘੱਤੇ ਈ ਸਾਰੇ।"

ਰਾਮੇ ਨੇ ਪੀੜ ਮਹਿਸੂਸ ਕਰਦਿਆਂ ਕੁਛ ਗੁੱਸੇ ਨਾਲ ਕਿਹਾ।

ਚੇਤੂ ਪਹਿਲਾਂ ਨਾਲੋਂ ਵੀ ਵਧੇਰੇ ਜ਼ੋਰ ਨਾਲ ਹੱਸਿਆ। ਰਾਮੇ ਦਾ ਗੁੱਸਾ ਬੱਚੇ ਦੇ ਨਰੋਏ ਹਾਸੇ ਥੱਲੇ ਦੱਬਿਆ ਗਿਆ। ਏਸੇ ਤਰ੍ਹਾਂ ਚੋਜ ਕਰਦੇ ਉਹ 'ਬੱਘੇ ਆਣੇ' ਛੱਪਰ 'ਤੇ ਪਹੁੰਚ ਗਏ।

ਪਿੰਡੋਂ ਅੱਧ ਕੁ ਮੀਲ ਦੂਰ ਦੱਖਣ ਦੀ ਬਾਹੀ ਦਸ-ਬਾਰਾਂ ਏਕੜ ਬੰਜਰ ਜ਼ਮੀਨ ਦਾ ਟੁਕੜਾ ਪਿਆ ਸੀ। ਉਹਦੇ ਵਿਚਕਾਰ ਦੋ ਕੁ ਏਕੜਾਂ ਦੇ ਲਗਭਗ ਛੱਪੜ ਸੀ, ਜੋ ਸਿਆਲ ਵਿਚ ਬਿਲਕੁਲ ਸੁੱਕ ਜਾਂਦਾ ਸੀ ਤੇ ਬਾਰਸ਼ ਦੀ ਰੁੱਤੇ ਮੀਂਹਾਂ ਦੇ ਪਾਣੀ ਨਾਲ ਭਰ ਜਾਂਦਾ ਸੀ। ਉਹਦੇ ਉਦਾਲੇ ਵਣ, ਛਿਛਰਾ, ਕਰੀਰ ਤੇ ਮਲ੍ਹਿਆਂ ਦਾ ਸੰਘਣਾ ਜੰਗਲ ਸੀ। ਏਸ ਥਾਂ ਨੂੰ ਕਹਿੰਦੇ ਸਨ 'ਬੱਘੇ ਆਣਾ'। ਇਸ ਥਾਂ ਦਾ ਇਹ ਨਾਮ ਕਿੱਥੋਂ ਤੇ ਕਦੋਂ ਪਿਆ, ਇਸ ਬਾਰੇ ਕੋਈ ਕੁਛ ਨਹੀਂ ਸੀ ਜਾਣਦਾ। ਦਿਨੇ ਤਾਂ ਓਥੇ ਮਾਲ ਚਾਰਦੇ ਵਾਗੀ, ਜਾਂ ਸਹਿਆਂ ਦੇ ਸ਼ਕਾਰੀ ਕਦੇ ਕਦਾਈਂ ਵੇਖੇ ਜਾਂਦੇ ਸਨ, ਪਰ ਰਾਤ ਦੇ ਸਮੇਂ ਓਥੋਂ ਦੀ ਕੋਈ ਨਹੀਂ ਸੀ ਲੰਘਦਾ। ਲੋਕਾਂ ਦਾ ਵਹਿਮ ਸੀ, ਕਿ ਓਥੇ ਇਕ ਇੱਛਿਆਧਾਰੀ ਸੱਪ ਰਹਿੰਦਾ ਸੀ, ਜੋ ਆਪਣੀ ਇੱਛਿਆ ਅਨੁਸਾਰ ਦੇਹ ਪਲਟ ਲੈਂਦਾ ਸੀ। ਇਕਵਾਰ ਕਮਿਹਾਰਾਂ ਦੀ ਗਾਂ ਨੇ ਚਿਤਕਬਰਾ ਵੱਛਾ ਦਿਤਾ। ਲੋਕਾਂ ਵਿਚ ਚਰਚਾ ਚਲ ਪਈ, ਕਿ ਇਹ ਵੱਛਾ ਇੱਛਿਆਧਾਰੀ ਸੱਪ ਦਾ ਬੱਚਾ ਹੈ।

ਵਾਗੀ ਵੀ ਇਕ ਦੂਸਰੇ ਤੋਂ ਵਧ ਚੜ੍ਹ ਕੇ ਗੱਲਾਂ ਜੋੜਨ ਲੱਗੇ। ਉਹ ਆਖਣ, 'ਬੱਘੇਆਣੇ ਛੱਪੜ ਵਿਚ ਅਸੀਂ ਮਾਲ ਚਾਰਦੇ ਸਾਂ ਪਏ। ਸਾਡੇ ਵੱਗ ਵਿਚ ਇਕ ਚਿਤਕਬਰਾ ਗੋਕਾ ਸਾਨ੍ਹ ਆ ਰਲਿਆ। ਸਾਰਾ ਦਿਨ ਉਹ ਗਾਂਈਂ ਨਾਲ ਚਰਦਾ ਰਿਹਾ ਤੇ ਤਰਕਾਲਾਂ ਵੇਲੇ ਮਾਲ ਛਡਕੇ ਛੱਪੜ ਵਿਚ ਈ ਕਿਧਰੇ ਛਿਪਨ ਹੋ ਗਿਆ। ਇਹ ਵੱਛਾ ਓਸੇ ਦਾ ਏ। ਇਕ ਦਿਨ ਸੱਪ ਫੜਨ ਵਾਲੇ ਜੋਗੀਆਂ ਨੇ ਉਹਨੂੰ ਵੇਖ ਲਿਆ। ਬੱਸ, ਓਸ ਦਿਨ ਤੋਂ ਪਿਛੋਂ ਅਸਾਂ ਉਹਨੂੰ ਕਦੇ ਨਹੀਂ ਵੇਖਿਆ।" ਇਕ ਨਹੀਂ, ਏਹੋ ਜੇਹੀਆਂ ਕੇਈ ਕਹਾਣੀਆਂ ਪਿੰਡ ਵਿਚ ਪਰਚਲਤ ਸਨ।

ਛੱਪੜ ਦੇ ਵਿਚਕਾਰ ਐਵੇਂ ਪੰਜਾਂ ਕੁ ਮਰਲਿਆਂ ਵਿਚ ਪਾਣੀ ਖਲਾ ਸੀ। ਬਾਕੀ ਸਾਰਾ ਛੱਪੜ ਸੁੱਕ ਕੇ ਖੰਘਰ ਹੋਇਆ ਪਿਆ ਸੀ। ਕੰਢਿਆਂ 'ਤੇ ਖਲੀ ਬੂਈ, ਚੂੜ੍ਹੀ ਸਰੋਚ ਤੇ ਟਾਵੇਂ ਟਾਵੇਂ ਪਿਲਛੀ ਦੇ ਬੂਟੇ ਵੀ ਸੁਕਦੇ ਜਾ ਰਹੇ ਸਨ। ਰਾਮੇ

ਨੇ ਚੇਤੂ ਨੂੰ ਓਥੇ ਜਾ ਉਤਾਰਿਆ। "ਲੈ ਉਇ ਕੜਮਿਆਂ ! ਔਸ ਮਲ੍ਹੇ ਨਾਲੋਂ ਬੇਰ ਖਾਹ। ਤੇ ਕਿਤੇ ਦੂਰ ਨਾ ਜਾਵੀਂ। ਮੈਂ ਐਥੇ ਬਾਲਣ ਵਢਦਾਂ।"

ਥੋੜੇ ਜੇਹੇ ਦਿਨ ਨਾਲ ਰਾਮਾ ਸਿਰ 'ਤੇ ਬਾਲਣ ਦੀ ਪੰਡ ਚੁਕੀ ਘਰ ਪਰਤਿਆ। ਚੇਤੂ ਉਹਦੇ ਪਿੱਛੇ ਪਿੱਛੇ ਰੀਂ ਰੀਂ ਕਰਦਾ ਆ ਰਿਹਾ ਸੀ।

ਹੁਣ ਰਾਮੇ ਦੇ ਕੰਮਾਂ ਵਿਚ ਇਕ ਹੋਰ ਵਾਧਾ ਹੋ ਗਿਆ। ਸਵੇਰੇ ਦਸ ਵਜੇ ਤਕ ਉਹ ਪਾਣੀ ਭਰਦਾ। ਦੁਪਹਿਰੇ ਉਹ ਪਿੰਡ ਵਿਚੋਂ ਰੋਟੀਆਂ ਲਿਆਉਂਦਾ। ਢਲਦੇ ਦਿਨ ਦੇ ਨਾਲ ਹੀ ਉਹ ਬਾਲਣ ਲੈਣ ਤੁਰ ਜਾਂਦਾ। ਲੌਢੇ ਵੇਲੇ ਉਹ ਕੁਛ ਕੁ ਘਰਾਂ ਵਿਚ ਫੇਰ ਪਾਣੀ ਦਾ ਘੜਾ ਘੜਾ ਪੁਚਾਉਂਦਾ ਤੇ ਥੋੜੇ ਜੇਹੇ ਦਿਨ ਨਾਲ ਕੜਾਹੀ ਤੱਾ ਬਹਿੰਦਾ। ਰਾਤ ਦੇ ਹਨੇਰੇ ਪਏ ਉਹ ਕੜਾਹੀ ਤੋਂ ਉਠਦਾ। ਕੜਾਹੀ ਤੇ ਦਾਣੇ ਘਰ ਸਾਂਭ ਕੇ ਉਹ ਪਿੰਡ ਚੋਂ ਰੋਟੀਆਂ ਲੈਣ ਜਾਂਦਾ। ਏਸ ਕੰਮ ਵਿਚ ਵਾਹਵਾ ਡੂੰਘਾ ਖਾਉਪੀਆ ਹੋ ਜਾਂਦਾ। ਰੋਟੀ ਖਾ ਕੇ ਦੋਵੇਂ ਪਿਓ ਪੁੱਤਰ ਇਕੋ ਮੰਜੇ 'ਤੇ ਸੌਂ ਜਾਂਦੇ। ਸੂਰਜ ਚੜ੍ਹਨ ਤੋਂ ਪਹਿਲਾਂ ਹੀ ਉਠ ਕੇ ਉਹ ਰਾਤ ਦੀਆਂ ਵਧੀਆਂ ਰੋਟੀਆਂ ਤੇ ਦਾਲ ਨਾਲ 'ਨਾਸ਼ਤਾ' ਕਰਦੇ ਤੇ ਕੋਹਲੂ ਦੇ ਬਲਦ ਵਾਂਗ ਰਾਮਾ ਫਿਰ ਆਪਣੇ ਧੰਧੇ ਵਿਚ ਜੁਟ ਜਾਂਦਾ।

ਚੇਤੂ ਦਿਨੋਂ ਦਿਨ ਵਡੇਰਾ ਹੁੰਦਾ ਜਾ ਰਿਹਾ ਸੀ। ਹੁਣ ਉਹਨੂੰ ਜਦੋਂ ਹਾਣੀ ਖੇਡਣ ਵਾਸਤੇ ਮਿਲ ਜਾਂਦੇ, ਉਹ ਰਾਮੇ ਦਾ ਖਹਿੜਾ ਛਡ ਕੇ ਹਾਣੀਆਂ ਨਾਲ ਪਰਚ ਜਾਂਦਾ।

ਪਹਿਲਾਂ ਪਹਿਲਾਂ ਹਾਣੀ ਉਹਨੂੰ 'ਚੇਤੂ ਕੜਮਾ' ਕਹਿ ਕੇ ਬੁਲਾਉਂਦੇ। ਉਹ ਸਮਝਦੇ, ਕਿ ਇਹ ਦੋਵੇਂ ਸ਼ਬਦ ਮਿਲਕੇ ਹੀ ਉਹਦਾ ਨਾਮ ਮੁਕੰਮਲ ਹੁੰਦਾ ਹੈ। ਪਰ ਜਦੋਂ ਉਹਨਾਂ ਨੂੰ ਇਕ ਨਵਾਂ ਨਾਂ ਮਿਲ ਗਿਆ, ਤਾਂ ਹਾਣੀਆਂ ਨੇ ਦੋ ਸ਼ਬਦਾਂ ਦੀ ਥਾਂ ਨਵੇਂ ਇਕ ਸ਼ਬਦ ਨੂੰ ਵਧੇਰੇ ਪਸੰਦ ਕੀਤਾ। ਹੁਣ ਸਾਰੇ ਚੇਤੂ ਨੂੰ 'ਨਫਾ' ਕਹਿਕੇ ਬੁਲਾਉਂਦੇ।

ਬੂਹੇ ਅੱਗੇ ਆ ਕੇ ਕੋਈ ਸਾਥੀ ਵਾਜ ਮਾਰਦਾ, "ਉਇ ਨਫਿਆ ! ਆ ਲੁਕਣਮੀਟੀ ਖੇਡੀਏ।" ਤਾਂ ਰਾਮਾ ਬੜੀ ਖ਼ੁਸ਼ੀ ਨਾਲ ਪਰਵਾਨਗੀ ਦੇਂਦਾ ਹੋਇਆ ਕਹਿੰਦਾ, "ਜਾਹ ਉਇ ਕੜਮਿਆਂ ! ਬਾਹਰ ਲੁੱਚ-ਮੰਡਲੀ ਸੱਦਦੀ ਊ। ਜਾਹ ਮਗਰੋਂ ਲਹੋ। ਮੈਨੂੰ ਵੀ ਘੜੀ ਪਲ ਸੁਖ ਦਾ ਸਾਹ ਔਣ ਦਿਹ।" ਪਰ ਕਿਤੇ ਦੋ ਘੜੀਆਂ ਚੇਤੂ ਦੇ ਮੁੜਨ ਵਿਚ ਦੇਰ ਹੋ ਜਾਂਦੀ, ਤਾਂ ਰਾਮਾ ਨੰਗੇ ਪੈਰੀਂ ਮਗਰ ਭਾਲਣ ਤੁਰ ਪੈਂਦਾ।

## ੧੩

ਇਹ ਸੁਖ ਵੀ ਚੇਤੂ ਨੂੰ ਬਹੁਤਾ ਚਿਰ ਮਾਨਣਾ ਨਾ ਮਿਲਿਆ। ਉਹ ਅਜੇ ਮਸਾਂ ਨੌਂ ਸਾਲ ਦਾ ਹੋਇਆ ਸੀ, ਜਾਂ ਰਾਮੇ ਨੇ ਉਸ ਤੋਂ ਵਿਛੜਨ ਦੀ ਤਿਆਰੀ ਕਰ ਲਈ। ਭਾਦਰੋਂ ਵਿਚ ਰਾਮੇ ਨੂੰ ਮਲੇਰੀਏ ਨੇ ਆ ਘੇਰਿਆ। ਉਹਨੇ ਥੋੜੀ ਬੀਮਾਰੀ ਦੀ ਪਰਵਾਹ ਨਾ ਕੀਤੀ। ਤਾਪ ਚੜ੍ਹੇ ਵੀ ਉਹ ਪਾਣੀ ਭਰਦਾ ਫਿਰਦਾ। ਏਥੋਂ ਤਕ ਕਿ ਉਹਨੇ ਕੜਾਹੀ ਤਾਉਣੀ ਵੀ ਨਾ ਛਡੀ। ਉਹ ਮੱਥੇ ਉਤੇ ਘੁੱਟਵੀਂ ਪੱਟੀ ਬੰਨ੍ਹਕੇ ਕੜਾਹੀ ਆ ਤਾਉਂਦਾ। ਆਈ ਚੁੰਗ ਦੇ ਦਾਣੇ ਭੁੰਨ ਕੇ ਉਹ ਓਥੇ ਹੀ ਕੰਧ ਨਾਲ ਢਾਸਣਾ ਲਾ ਕੇ ਲੇਟ ਜਾਂਦਾ। ਨਵੀਂ ਚੁੰਗ ਦੇ ਆ ਜਾਣ 'ਤੇ ਉਹ ਫੇਰ ਭੱਠੀ ਵਿਚ ਬਾਲਣ ਦਾ ਝੁਲਕਾ ਸੁੱਟ ਕੇ ਦਾਣੇ ਭੁੰਨਣ ਲੱਗ ਪੈਂਦਾ। ਏਸੇ ਤਰ੍ਹਾਂ ਉਹ ਲਾਲਚ ਵਿਚ ਫਸਿਆ ਕੜਾਹੀ 'ਤੇ ਬੈਠਾ ਹੀ ਰਾਤ ਪਾ ਦੇਂਦਾ।

ਨੀਮ ਹਕੀਮਾਂ ਦੇ ਮਾੜ ਮੋਟ ਉਹੜ ਪੁਹੜ ਨਾਲ ਕੁਛ ਸਮੇਂ ਵਾਸਤੇ ਇਉਂ ਜਾਪਣ ਲਗਾ, ਕਿ ਬੁਖ਼ਾਰ ਰਾਮੇ ਦਾ ਖਹਿੜਾ ਛਡ ਗਿਆ ਹੈ। ਪਰ ਅਸਲੀਅਤ ਇਉਂ ਨਹੀਂ ਸੀ। ਮੱਘਰ ਦੀ ਸਰਦੀ ਵਿਚ ਤਾਪ ਨੇ ਫੇਰ ਰਾਮੇ ਨੂੰ ਆ ਘੇਰਿਆ। ਕਿਸੇ ਚੰਗੇ ਡਾਕਟਰ ਦਾ ਇਲਾਜ ਕਰਨ ਦੀ ਨਾ ਰਾਮੇ ਵਿਚ ਹਿੰਮਤ ਸੀ ਨਾ ਉੱਦਮ। ਸਿੱਟਾ ਓਹਾ ਨਿਕਲਿਆ, ਜਿਸ ਦੀ ਆਸ ਕੀਤੀ ਜਾ ਸਕਦੀ ਸੀ। ਹੋਰ ਲੱਖਾਂ ਆਪਣੇ ਵਰਗੇ ਨਿਰਧਨਾਂ ਵਾਂਗ ਰਾਮਾ ਵੀ ਬਿਨਾਂ ਇਲਾਜ ਦੇ ਚਲਾਣਾ ਕਰ ਗਿਆ।

ਅੱਧੀ ਰਾਤ ਵੇਲੇ ਰਾਮੇ ਨੇ ਆਖ਼ਰੀ ਵਾਰ ਚੇਤੂ ਕੋਲੋਂ ਪਾਣੀ ਮੰਗਿਆ। ਚੇਤੂ ਅੱਖਾਂ ਮਲਦਾ ਮਲਦਾ ਉਠਿਆ। ਅਜੇ ਉਹਨੂੰ ਏਨਾ ਗਿਆਨ ਨਹੀਂ ਸੀ, ਕਿ ਉਹਦੇ ਭੌਂ ਦਾ ਕੀ ਭਾਣਾ ਵਾਪਰਨ ਵਾਲਾ ਹੈ। ਪਾਣੀ ਦਾ ਕੌਲ ਭਰਕੇ ਉਹਨੇ ਮੰਜੇ ਦੀ ਬਾਹੀ ਕੋਲ ਖਲੋ ਕੇ ਨਿੰਦਰਾਈ ਵਾਜ ਵਿਚ ਕਿਹਾ, "ਲੈ, ਉਠ ਕੇ ਪੀ ਲੈ।"

"ਉਠ ਕੇ ?" ਰਾਮੇ ਨੇ ਥੋੜਾ ਜਿਹਾ ਮੂੰਹ ਵੱਲ ਉਸ ਮੋੜ ਕੇ ਕਿਹਾ, "ਏਸੇ ਤਰ੍ਹਾਂ ਮੇਰੇ ਮੂੰਹ ਵਿਚ ਪਾ ਦੇ। ਉੱਠਣ ਬਹਿਣ ਵਾਲੀ ਗੱਲ ਹੁਣ ਮੁੱਕ ਗਈ ਏ।"

ਚੇਤੂ ਨੇ ਬਾਹੀ 'ਤੇ ਬਹਿ ਕੇ ਕੌਲ ਰਾਮੇ ਦੇ ਮੂੰਹ ਨਾਲ ਲਾਉਣ ਦਾ ਚਾਰਾ

ਕੀਤਾ। ਇਸ ਤਰ੍ਹਾਂ ਮੂੰਹ ਵਿਚ ਪੈਣ ਦੀ ਥਾਂ ਪਾਣੀ ਉਹਦੀ ਠੋਡੀ 'ਤੇ ਡੁੱਲ੍ਹ ਗਿਆ।

"ਚੂਲੀ ਨਾਲ ਪਾ ਉਇ।" ਰਾਮੇ ਨੇ ਮਰਦੀ ਜੇਹੀ ਵਾਜ ਵਿਚ ਸੁਝਾਉ ਦਿਤਾ।

ਦੋ-ਤਿੰਨ ਮਿੰਟ ਚੇਤੂ ਕੌਲ ਵਿਚੋਂ ਚੂਲੀਆਂ ਭਰ ਭਰ ਕੇ ਰਾਮੇ ਦੇ ਮੂੰਹ ਵਿਚ ਪਾਉਂਦਾ ਰਿਹਾ।

"ਬੱਸ।" ਰਾਮੇ ਨੇ ਮੂੰਹ ਦੂਸਰੇ ਪਾਸੇ ਕਰਦਿਆਂ ਕਿਹਾ। ਥੋੜਾ ਜਿਹਾ ਚਿਰ ਸਾਹ ਲੈ ਕੇ ਉਹਨੇ ਹਉਕਾ ਭਰ ਕੇ ਕਿਹਾ, "ਚੇਤੂ! ਤੂੰ ਸਾਡੇ ਘਰ ਨਾ ਹੁੰਦੋਂ, ਤਾਂ ਚੰਗਾ ਸੀ। ਫਿਰ ਮੈਨੂੰ ਮੌਤ ਦਾ ਏਨਾ ਦੁੱਖ ਨਾ ਹੁੰਦਾ।"

ਚੇਤੂ ਨੂੰ ਸੁਝਦਾ ਕੁਛ ਨਹੀਂ ਸੀ, ਕਿ ਉਹ ਅੱਗੋਂ ਕੀ ਉਤਰ ਦੇਵੇ। ਪਰ ਉਹ ਸਮਝ ਰਿਹਾ ਸੀ, ਕਿ ਕੋਈ ਬਹੁਤ ਬੁਰਾ ਭਾਣਾ ਵਰਤਣ ਵਾਲਾ ਹੈ। ਉਹਦੀਆਂ ਅੱਖਾਂ ਵਿਚੋਂ ਸੁਤੇ ਹੀ ਹੰਝੂ ਵਗਣ ਲਗ ਪਏ।

"ਮੇਰੇ ਸਾਮ੍ਹਣੇ ਨਾ ਰੋ ਉਇ!" ਏਨਾ ਵਾਕ ਕਹਿੰਦਿਆਂ ਹੀ ਰਾਮੇ ਨੂੰ ਸਾਹ ਚੜ੍ਹ ਗਿਆ। "ਪੰਜ ਛੇ ਸਾਲ ਹੋਰ ਮੁਹਲਤ ਮਿਲ ਜਾਂਦੀ, ਤਾਂ ਚੰਗਾ ਸੀ। ਪਰ ਜੋ ਹੁਕਮ ਡਾਢੇ ਦਾ। ...ਬਹੁਤਾ ਰੋਵੀਂ ਨਾ। ਤੇ ਨਾ ਹੀ ਵਧੇਰੇ ਓਦਰੀਂ। ਪੰਜਾਂ ਸੱਤਾਂ ਘਰਾਂ ਦਾ ਪਾਣੀ ਭਰ ਛਡਿਆ ਕਰੀਂ। ਜਾਂ ਚਾਚੀ ਪਰਤਾਪੀ ਕੇ ਭਾਂਡੇ ਮਾਂਜ ਛਡਿਆ ਕਰੀਂ। ...ਤੇਰੇ ਢਿਡ ਭਰਨ ਜੋਗਾ ਉਹ ਦੇ ਦਿਆ ਕਰੇਗੀ।...ਬੱਸ ਹੁਣ, ਬੱਸ।" ਇਹ ਵਾਕ ਤੋੜ ਤੋੜ ਕੇ ਰਾਮੇ ਨੇ ਕਹੇ ਤੇ ਹੌਂਸਲਾ ਹਾਰ ਕੇ ਨਿ-ਸਤਾ ਜਿਹਾ ਹੋ ਕੇ ਪੈ ਗਿਆ। ਦੋ ਘੰਟਿਆਂ ਪਿਛੋਂ ਉਹਦੇ ਪ੍ਰਾਣ ਪੰਖੇਰੂ ਉਡਾਰੀ ਮਾਰ ਗਏ।

ਚੇਤੂ ਮੰਜੀ ਦੀ ਬਾਹੀ 'ਤੇ ਬੈਠਾ ਹੌਲੀ ਹੌਲੀ ਬੁਸਕਦਾ ਰਿਹਾ। ਉਹਨੂੰ ਏਨਾ ਗਿਆਨ ਵੀ ਨਹੀਂ ਸੀ, ਕਿ ਉਹ ਉੱਚੀ ਉੱਚੀ ਧਾਹੀਂ ਮਾਰ ਕੇ ਰਾਮੇ ਦੇ ਮਰਨ ਦੀ ਖ਼ਬਰ ਗਵਾਂਢੀਆਂ ਤਕ ਪੁਚਾ ਦੇਵੇ। ਏਸੇ ਤਰ੍ਹਾਂ ਵਿਚੇ ਵਿਚ ਰੋਂਦਿਆਂ ਉਹਨੇ ਰਹਿੰਦੀ ਰਾਤ ਗੁਜ਼ਾਰ ਦਿਤੀ।

ਸੂਰਜ ਚੜ੍ਹਿਆ, ਤਾਂ ਚੇਤੂ ਘਰੋਂ ਬਾਹਰ ਗਲੀ ਵਿਚ ਆ ਖਲਾ। ਅਜੇ ਵੀ ਉਹ ਓਸੇ ਤਰ੍ਹਾਂ ਹੌਲੀ ਹੌਲੀ ਰੋਈ ਜਾ ਰਿਹਾ ਸੀ। ਉਹਦੀਆਂ ਅੱਖਾਂ ਸੁੱਜ ਕੇ ਲਾਲ ਹੋ ਗਈਆਂ ਸਨ। ਉਹਦੇ ਇਕੋ ਸਾਹੇ ਰੋਣ ਦੀ ਵਾਜ ਸ਼ਹਾਬ ਮੋਚੀ ਦੇ ਕੰਨੀ ਪਈ, ਤਾਂ ਉਹ ਵੇਖਣ ਵਾਸਤੇ ਘਰੋਂ ਬਾਹਰ ਨਿਕਲਿਆ।

"ਉਇ ਨਵਿਆ ! ਸਵੇਰੇ ਸਵੇਰ ਏਥੇ ਖਲਾ ਰੋ ਰਿਹਾ ਏਂ। ਰਾਮਾ ਕਿੱਥੇ ਈ ?" ਸ਼ਹਾਬ ਨੇ ਕੁਛ ਹਮਦਰਦੀ ਤੇ ਕੁਛ ਹੈਰਾਨੀ ਭਰੀ ਵਾਜ ਵਿਚ ਪੁਛਿਆ।

"ਉਹ...ਉਹ ਮਰ ਗਿਆ ਏ।" ਚੇਤੂ ਦੇ ਰੋਣ ਦੀ ਵਾਜ ਕੁਛ ਉਚੀ ਹੋ ਗਈ।

"ਹੈਂ ? ਚੱਲ ਖਾਂ ਵੇਖੀਏ।"

ਚੇਤੂ ਨੂੰ ਬਾਹੋਂ ਫੜਕੇ ਸ਼ਹਾਬ ਉਹਨਾਂ ਦੇ ਘਰ ਨੂੰ ਤੁਰ ਪਿਆ। ਕੋਠੇ ਦੇ ਅੰਦਰ ਵੜਕੇ ਉਹਨੇ ਵੇਖਿਆ, ਰਾਮਾ ਬਿਲਕੁਲ ਠੰਢਾ ਹੋਇਆ ਪਿਆ ਸੀ। ਉਹਦੀਆਂ ਅੱਖਾਂ ਖੁੱਲ੍ਹੀਆਂ ਤੇ ਮੂੰਹ ਵਿਚ ਮੱਖੀਆਂ ਵੜ ਵੜ ਨਿਕਲ ਰਹੀਆਂ ਸਨ।

"ਵਾਹ, ਅੱਲਾ ਮੀਆਂ ! ਤੇਰੀ ਰਜ਼ਾ।" ਸ਼ਹਾਬ ਨੇ ਰਾਮੇ ਦੇ ਮੂੰਹ 'ਤੇ ਲੀੜਾ ਦੇਂਦਿਆਂ ਕਿਹਾ। "ਚੇਤੂ ! ਰੋ ਨਾ ਪੁੱਤ। ਐਥੇ ਨਾਲ ਦੀ ਮੰਜੀ 'ਤੇ ਬਹਿ ਜਾ। ਮੈਂ ਪਿੰਡ ਵਿਚ ਖਵਰ ਕਰ ਆਵਾਂ। ਹੁਣ ਤਾਂ ਮਿੱਟੀ ਨੂੰ ਬਿਲੇ ਲੌਣ ਵਿਚ ਈ ਭਲਾ ਏ।"

ਤੇ ਤੀਸਰੇ ਪਹਿਰ ਰਾਮੇ ਦੀ ਮਿੱਟੀ ਬਿਲੇ ਲਗ ਗਈ। ਪਿੰਡ ਦੇ ਸਾਂਝੇ ਸਿਵਿਆਂ ਵਿਚ ਉਸ ਨਿਥਾਂਵੇਂ ਨੂੰ ਵੀ ਥਾਂ ਮਿਲ ਗਈ। ਪਿੰਡ ਦੀਆਂ ਦਸ-ਬਾਰਾਂ ਸਵਾਣੀਆਂ ਤੇ ਪੰਦਰਾਂ-ਵੀਹ ਆਦਮੀ ਰਾਮੇ ਨੂੰ ਸਦਾ ਵਾਸਤੇ ਵਿਦਿਆ ਕਰ ਆਏ।

## ੧੪

"ਆ ਪੁੱਤ ! ਮੈਂ ਵੇਖਾਂ ਤੇਰੇ ਕੋਲ। ਤੂੰ ਕਿਉਂ ਰੋਂਦਾ ਏਂ । ਆ, ਘਰ ਚੱਲੀਏ ।" ਚਾਚੀ ਪਰਤਾਪੀ, ਚੇਤੂ ਨੂੰ ਬਾਹੋਂ ਫੜਕੇ ਘਰ ਨੂੰ ਲੈ ਤੁਰੀ ।

ਪਰਤਾਪੀ ਕਰਮ ਸਿੰਘ ਦੀ ਦੂਸਰੀ ਪਤਨੀ ਸੀ । ਪਹਿਲੀ ਪਤਨੀ ਬਿਨਾਂ ਬਾਲ ਬੱਚੇ ਦੇ ਮਰ ਗਈ, ਤਾਂ ਕਰਮ ਸਿੰਘ ਨੇ ਦੂਸਰਾ ਵਿਆਹ ਕਰਾ ਲਿਆ । ਪਰਤਾਪੀ ਉਸ ਸਮੇਂ ਅਠਾਰਾਂ ਉੱਨੀ ਸਾਲ ਦੀ ਸੀ । ਉਹ ਕਰਮ ਸਿੰਘ ਨਾਲੋਂ ਲਗਭਗ ਵੀਹ ਸਾਲ ਛੋਟੀ ਸੀ । ਪਰਤਾਪੀ ਦੇ ਮਾਪਿਆਂ ਨੇ ਕਰਮ ਸਿੰਘ ਦੀ ਉਮਰ ਵੇਖ ਕੇ ਨਹੀਂ, ਜ਼ਮੀਨ ਵੇਖ ਕੇ ਰਿਸ਼ਤਾ ਕੀਤਾ ਸੀ । ਪਰਤਾਪੀ ਦੇ ਗ਼ਰੀਬ ਬੁੱਢੇ ਪਿਉ ਨੇ ਠੰਢਾ ਸਾਹ ਭਰ ਕੇ ਕਿਹਾ ਸੀ, 'ਮੁੰਡੇ ਦੀ ਉਮਰ ਤਾਂ ਠੀਕ ਕੁਛ ਵਡੇਰੀ ਏ, ਪਰ ਮਿੱਟੀ ਦੀ ਮੁੱਠ ਵਾਹਵਾ ਏ । ਕੁੜੀ ਸਾਰੀ ਉਮਰ ਰਾਜ ਭੋਗੇਗੀ ।' ਤੇ ਉਹਨਾਂ ਦੇ ਵਿਚਾਰ ਅਨੁਸਾਰ ਠੀਕ ਹੀ ਪਰਤਾਪੀ ਰਾਜ ਭੋਗ ਰਹੀ ਸੀ । ਕਰਮ ਸਿੰਘ ਮੁੱਢੋਂ ਹੀ ਬੜਾ ਸਾਊ ਸੁਭੱਾ ਦੀ ਸੀ, ਤੇ ਉੱਤੋਂ ਪਤਨੀ ਵਾਹਵਾ ਸੁਨੱਖੀ ਤੇ ਆਪ ਨਾਲੋਂ ਅੱਧੀ ਉਮਰ ਦੀ ਮਿਲ ਗਈ । ਸੋ, ਉਹ ਬਿਨਾਂ ਅਧਿਕਾਰਾਂ ਦੀ ਲੜਾਈ ਲੜੇ ਪਰਤਾਪੀ ਦਾ ਆਗਿਆਕਾਰੀ ਬਣ ਗਿਆ । ਉੱਤੋਂ ਰੱਬ ਨੇ ਹੋਰ ਮੇਹਰ ਕਰ ਦਿਤੀ । ਦੋ ਪੁੱਤਰਾਂ ਤੇ ਇਕ ਧੀ ਨੇ ਪਰਤਾਪੀ ਦਾ ਰੁਤਬਾ ਹੋਰ ਵੀ ਵਧਾ ਦਿਤਾ ।

ਕਰਮ ਸਿੰਘ ਦੇ ਵੱਡੇ ਦੋ ਭਰਾ ਧਰਮ ਸਿੰਘ ਤੇ ਸ਼ਰਮ ਸਿੰਘ ਸਨ । ਧਰਮ ਸਿੰਘ ਦੇ ਪੁੱਤਰ, ਪਰਤਾਪੀ ਨਾਲੋਂ ਉਮਰ ਵਿਚ ਵੱਡੇ ਸਨ । ਸ਼ਰਮ ਸਿੰਘ ਦੀ ਵੱਡੀ ਧੀ ਲਗਭਗ ਪਰਤਾਪੀ ਦੀ ਹਾਨਣ ਸੀ । ਉਹ ਸਾਰੇ ਪਰਤਾਪੀ ਨੂੰ 'ਚਾਚੀ' ਕਹਿਕੇ ਬੁਲਾਉਂਦੇ । ਧਰਮ ਸਿੰਘ ਦੇ ਧੀਆਂ ਪੁੱਤਰਾਂ ਸਾਮ੍ਹਣੇ ਇਕ ਔਕੜ ਸੀ । ਉਹਨਾਂ ਦੀਆਂ ਦੋ ਚਾਚੀਆਂ ਸਨ । ਨਿਰਾ ਚਾਚੀ ਕਹਿਕੇ ਬੁਲਾਉਣ ਨਾਲ ਭੁਲੇਖਾ ਪੈ ਸਕਦਾ ਸੀ । ਸੋ ਉਹਨਾਂ ਚਾਚੀ ਸ਼ਬਦ ਦੇ ਨਾਲ ਹਰ ਚਾਚੀ ਦਾ ਨਾਮ ਜੋੜ ਲਿਆ । ਵੱਡੀ ਨੂੰ ਉਹ 'ਚਾਚੀ ਰਾਮੋ' ਕਹਿਕੇ ਬੁਲਾਉਂਦੇ ਸਨ ਤੇ ਛੋਟੀ ਨੂੰ 'ਚਾਚੀ ਪਰਤਾਪੀ' । ਪਰ ਜੋ ਪਰਸਿਧਤਾ ਦੂਸਰੀ ਦੇ ਨਾਮ ਨੂੰ ਮਿਲੀ, ਪਹਿਲੀ ਨੂੰ ਨਹੀਂ ।

ਏਥੋਂ ਤਕ, ਕਿ ਜਿੰਨ੍ਹਾਂ ਦੀ ਉਹ ਤਾਈ ਜਾਂ ਦਾਦੀ ਲਗਦੀ ਸੀ, ਉਹ ਵੀ ਉਹਨੂੰ 'ਚਾਚੀ ਪਰਤਾਪੀ' ਕਹਿਕੇ ਬੁਲਾਉਂਦੇ। ਪਰਤਾਪੀ ਇਸ ਸੰਬੋਧਨ 'ਤੇ ਖ਼ੁਸ਼ ਸੀ 'ਚਾਚੀ' ਅਖਵਾ ਕੇ ਇਸਤਰੀ ਆਪਣੇ ਆਪ ਨੂੰ ਏਨੀ ਵਡੇਰੀ ਨਹੀਂ ਸਮਝਦੀ, ਜਿੰਨੀ 'ਤਾਈ' ਆਖਣ ਨਾਲ ਮਹਿਸੂਸ ਕਰਦੀ ਹੈ। ਤੇ 'ਦਾਦੀ' ਜਾਂ 'ਅੰਮਾਂ' ਆਖਣ ਨਾਲ ਤਾਂ ਉਹ ਅਸਲੋਂ ਬੁਢੜੀ ਹੋ ਜਾਂਦੀ ਹੈ।

ਇਸ ਖ਼ਿਤਾਬ ਦਾ ਚਾਚੀ ਪਰਤਾਪੀ ਨੂੰ ਇਕ ਘਾਟਾ ਵੀ ਪਿਆ। ਪਰਤਾਪ ਕੌਰ ਤਾਂ ਵਿਆਹ ਪਿਛੋਂ ਥੋੜੇ ਦਿਨ ਹੀ ਉਹਦੇ ਕੰਨੀ ਪਿਆ। ਫਿਰ ਉਹ ਬਣ ਗਈ 'ਚਾਚੀ ਪਰਤਾਪੀ'। ਰਾਮੇ ਦੀ ਵੀ ਚਾਚੀ ਤੇ ਅਗ੍ਹਾਂ ਚੇਤੂ ਦੀ ਵੀ ਚਾਚੀ। ਏਥੋਂ ਤਕ ਕਿ ਉਹ ਆਪਣੇ ਬੱਚਿਆਂ ਦੀ ਵੀ 'ਚਾਚੀ' ਸੀ।

ਪਰਤਾਪੀ ਦੇ ਦਿਲਾਸਾ ਦੇਣ ਨਾਲ ਚੇਤੂ ਚੁੱਪ ਕਰ ਗਿਆ। ਅੱਖਾਂ ਦਾ ਪਾਣੀ ਕਿਸੇ ਦਾ ਕਿੰਨਾ ਕੁ ਚਿਰ ਸਾਥ ਦੇ ਸਕਦਾ ਹੈ। ਰਾਤ ਨੂੰ ਪਰਤਾਪੀ ਨੇ ਚੌਂਕੇ 'ਚ ਬਿਠਾ ਕੇ ਆਪਣੇ ਪੁੱਤਰਾਂ ਦੇ ਬਰਾਬਰ ਚੇਤੂ ਨੂੰ, ਰੋਟੀ ਦਿਤੀ। ਸੌਣ ਲੱਗਿਆਂ ਉਹਨੂੰ ਖੰਡ ਵਾਲੇ ਦੁੱਧ ਦਾ ਕੌਲ ਵੀ ਮਿਲ ਗਿਆ। ਮੁੰਡਿਆਂ ਦੇ ਲਾਗੇ ਹੀ ਮੋਵੀ ਮੰਜੀ 'ਤੇ ਦਰੀ ਵਿਛਾ ਕੇ, ਪਰਤਾਪੀ ਨੇ ਚੇਤੂ ਨੂੰ ਇਸ਼ਾਰਾ ਕਰਦਿਆਂ ਕਿਹਾ, "ਲੈ, ਚੁੱਪ ਕਰਕੇ ਸੌਂ ਜਾ। ਰੋਣਾ ਧੋਣਾ ਨਹੀਂ ਹੁਣ।"

ਚੇਤੂ ਚਾਦਰ ਵਿਚ ਮੂੰਹ ਵਲ੍ਹੇਟ ਕੇ ਲੰਮਾ ਪੈ ਗਿਆ। ਅੱਧੀ ਰਾਤ ਤਕ ਉਹਨੂੰ ਨੀਂਦ ਨਾ ਆਈ। ਉਹ ਨਵਾਂ ਸਾਲਾਂ ਦਾ ਅਨਪੜ੍ਹ ਤੇ ਅਬੋਧ ਬਾਲਕ ਦਿਲ ਵਿਚ ਕੁਛ ਸੋਚੀ ਜਾ ਰਿਹਾ ਸੀ। ਉਹਦੀਆਂ ਸੋਚਾਂ ਦਾ ਕੋਈ ਠੀਕ ਤੇ ਸਿੱਧਾ ਨਸ਼ਾਨਾ ਨਹੀਂ ਸੀ। ਨਾ ਉਹਨੂੰ ਏਨੀ ਸਮਝ ਹੀ ਸੀ, ਕਿ ਉਹ ਕੀ ਤੇ ਕਿਉਂ ਸੋਚ ਰਿਹਾ ਸੀ। ਫਿਰ ਵੀ ਸੋਚਾਂ ਉਹਦਾ ਖਹਿੜਾ ਨਹੀਂ ਸਨ ਛਡ ਰਹੀਆਂ। ਕਿਤੇ ਢਲੀ ਰਾਤ ਉਹਨੂੰ ਨੀਂਦ ਆਈ। ਸੁਪਨੇ ਵਿਚ ਕਦੇ ਉਹ ਰਾਮੇ ਦੇ ਢਿੱਡ 'ਤੇ ਭੁੜਕ ਰਿਹਾ ਸੀ, ਤੇ ਕਦੇ ਬੱਘੇਆਣੇ ਛੱਪੜ ਵਿਚ ਮਲ੍ਹਿਆਂ ਨਾਲੋਂ ਬੇਰ ਤੋੜ ਰਿਹਾ ਸੀ।

ਦੂੱਜਿਆਂ ਦੇ ਜਾਗਣ ਤੋਂ ਪਹਿਲਾਂ ਹੀ ਉਹ ਉਠ ਕੇ ਬਹਿ ਗਿਆ। ਉਹਨੇ ਚੁਫੇਰੇ ਡੱਠੀਆਂ ਮੰਜੀਆਂ ਵੱਲ ਝਾਤੀ ਮਾਰੀ। ਸਾਮ੍ਹਣੀ ਕੰਧ ਨਾਲ ਖੁਰਲੀ 'ਤੇ ਦੋ ਮਹੀਂ, ਇਕ ਘੋੜੀ ਤੇ ਚਾਰ ਬਲਦ ਖਲੇ ਸਨ। ਉਹਨੇ ਸਰ੍ਹਾਣੇ ਵਾਲੇ ਪਾਸੇ ਭੌਂ ਕੇ ਤਕਿਆ। ਚੌਂਕੇ ਵਿਚ ਲਾਲਟੈਣ ਦੇ ਮੱਧਮ ਜੇਹੇ ਚਾਨਣ ਵਿਚ ਬੈਠੀ

ਪਰਤਾਪੀ ਦੁੱਧ ਰਿੜਕ ਰਹੀ ਸੀ। ਚੌਂਕੇ ਦੀ ਕੰਧ ਨਾਲ ਇਕ ਸਜਾਈ ਕੱਟੀ ਤੇ ਇਕ ਛੇ-ਸੱਤ ਮਹੀਨੇ ਦਾ ਕੱਟਾ ਬੱਧੇ ਹੋਏ ਸਨ। ਚੇਤੂ ਨੇ ਸਾਰੀ ਹਵੇਲੀ ਵਿਚ ਨਜ਼ਰ ਦੁੜਾਈ। ਸਹਿਜ ਸਹਿਜ ਉਹਨੂੰ ਚੇਤਾ ਆ ਗਿਆ, ਕਿ ਉਹ ਕਿੱਥੇ ਸੀ। ਉਹ ਬਿਨਾਂ ਖੜਾਕ ਕੀਤੇ ਸਹਿਜ ਨਾਲ ਉਠ ਕੇ ਬਾਹਰ ਨੂੰ ਤੁਰ ਪਿਆ। ਵੱਡੇ ਦਰਵਾਜ਼ੇ ਦੀ ਖੁੱਲ੍ਹੀ ਬਾਰੀ ਥਾਣੀ ਲੰਘ ਕੇ ਉਹ ਬਾਹਰ ਰਾਹ ਵਿਚ ਆ ਗਿਆ। ਸੱਜੇ ਹੱਥ ਥੋੜੀ ਦੂਰ ਤੇ ਉਹਨੂੰ ਕਿਸੇ ਅਵਾਰਾ ਕੁੱਤੇ ਦੇ ਭੌਂਕਣ ਦੀ ਵਾਜ ਆਈ। ਭੈ ਨਾਲ ਉਹਦਾ ਕਲੇਜਾ ਧੜਕਣ ਲਗ ਪਿਆ। ਉਹਨੇ ਛੇਤੀ ਨਾਲ ਖੱਬਾ ਹੱਥ ਦਿਲ 'ਤੇ ਧਰ ਕੇ ਜ਼ਰਾ ਕੁ ਦਬਾਇਆ। ਦੋ ਮਿੰਟ ਪਿਛੋਂ ਧੜਕਣ ਸਾਵੀਂ ਹੋ ਗਈ, ਤਾਂ ਉਹ ਖੱਬੇ ਪਾਸੇ ਨੂੰ ਤੁਰ ਪਿਆ। ਪੰਜਾਂ ਮਿੰਟਾਂ ਪਿਛੋਂ ਉਹ ਆਪਣੇ ਘਰ ਵਿਚ ਖਲਾ ਸੀ। ਉਹਨਾਂ ਦੇ ਕੋਠੇ ਦੇ ਬੂਹੇ ਨੂੰ ਜੰਦਰਾ ਵੱਜਾ ਹੋਇਆ ਸੀ। ਰਾਮੇ ਦੀ ਅਰਥੀ ਚੁਕੀ ਜਾਣ ਪਿਛੋਂ ਸ਼ਹਾਬ ਮੋਚੀ ਨੇ ਉਹਦੇ ਬੂਹੇ ਨੂੰ ਜੰਦਰਾ ਮਾਰ ਦਿਤਾ ਸੀ। ਰਾਤੀਂ ਉਹ ਕੁੰਜੀ ਚਾਚੀ ਪਰਤਾਪੀ ਨੂੰ ਫੜਾ ਆਇਆ ਸੀ। ਵੱਜੇ ਹੋਏ ਬੂਹੇ ਅੱਗੇ ਚੇਤੂ ਕਿੰਨਾ ਚਿਰ ਖਲੋਤਾ ਰਿਹਾ।

'ਘਰ ਤਾਂ ਕੋਈ ਵੀ ਨਹੀਂ।' ਚੇਤੂ ਨੇ ਬੜੀ ਹੈਰਾਨੀ ਨਾਲ ਸੋਚਿਆ। 'ਤਾਂ ਚਾਚਾ ਮੇਰਾ ਸੱਚਮੁੱਚ ਮਰ ਗਿਆ ਏ ? ਕੀ ਮਰੇ ਹੋਏ ਫੇਰ ਕਦੇ ਨਹੀਂ ਔਂਦੇ ?... ਨਹੀਂ। ਉਹਨੂੰ ਤਾਂ ਲੋਕਾਂ ਨੇ ਕੱਲ੍ਹ ਸਾੜ ਦਿਤਾ ਸੀ। ਹੁਣ ਉਹਨੇ ਕਿੱਥੋਂ ਔਣਾ ਏਂ। ਮੈਂ ਐਵੇਂ ਬਾਬੇ ਸ਼ਾਬ ਨੂੰ ਦੱਸਿਆ। ਨਾ ਦੱਸਦਾ, ਤਾਂ ਚਾਚੇ ਨੂੰ ਲੋਕ ਕਿਉਂ ਚੁੱਕ ਲੈ ਜਾਂਦੇ। ਉਹ ਸਾੜ ਨਾ ਦੇਂਦੇ, ਤਾਂ ਚਾਚਾ ਜਰੂਰ ਆ ਜਾਂਦਾ। ਪਰ ਹੁਣ ਕਿੱਥੋਂ ਔਣਾ ਏਂ ਉਹਨੇ।......ਖਵਰੇ ਓਥੇ ਸਿਵਿਆਂ ਵਿਚ ਆਇਆ ਈ ਬੈਠਾ ਹੋਵੇ। ਚੱਲ ਕੇ ਵੇਖਾਂ ਭਲਾ ?'

ਓਸੇ ਵੇਲੇ ਚੇਤੂ ਸਿਵਿਆਂ ਨੂੰ ਤੁਰ ਪਿਆ। ਡਰ ਨਾਲ ਉਹਦਾ ਕਲੇਜਾ ਧੜਕ ਰਿਹਾ ਸੀ। ਕਈ ਵਾਰ ਉਹਦੇ ਦਿਲ ਵਿਚ ਆਈ, ਕਿ ਉਹ ਮੁੜ ਚੱਲੇ। ਪਰ ਕੋਈ ਖਿੱਚ ਉਹਨੂੰ ਮੱਲੋ ਮੱਲੀ ਖਿੱਚੀ ਲਈ ਜਾ ਰਹੀ ਸੀ। ਦਸਾਂ ਮਿੰਟਾਂ ਪਿਛੋਂ ਚੇਤੂ ਰਾਮੇ ਦੇ ਸਿਵੇ ਦੇ ਸਰ੍ਹਾਣੇ ਖਲਾ ਸੀ। ਆਸੇ ਪਾਸੇ ਦੀ ਸੁਆਹ ਠੰਢੀ ਹੋ ਚੁਕੀ ਸੀ। ਪਰ ਵਿਚ ਵਿਚ ਅਜੇ ਵੀ ਅੰਗਿਆਰ ਮਘ ਰਹੇ ਸਨ। ਰਾਮੇ ਦੀ ਖੋਪਰੀ ਇਕ ਪਾਸੇ ਡਿੱਗੀ ਪਈ ਸੀ। ਕਿੰਨਾ ਚਿਰ ਖਲਾ ਚੇਤੂ ਸਿਵੇ ਵੱਲ ਵੇਖਦਾ ਰਿਹਾ। 'ਨਹੀਂ, ਹੁਣ ਚਾਚੇ ਕਦੇ ਨਹੀਂ ਔਣਾ।' ਚੇਤੂ ਨੇ ਨਿਰਾਸਤਾ

ਵਿਚ ਸਿਰ ਹਿਲਾਇਆ। ਤੇ ਉਹ ਨੀਵੀਂ ਪਾਈ ਵਾਪਸ ਚਾਚੀ ਪਰਤਾਪੀ ਦੇ ਘਰ ਨੂੰ ਤੁਰ ਪਿਆ।

"ਹੈਂ ਵੇ ਮਰਨਿਆਂ! ਸਵੇਰੇ-ਸਵੇਰੇ ਉਠ ਕੇ ਕਿਧਰ ਚਲਾ ਗਿਆ ਸੈਂ।" ਪਰਤਾਪੀ ਨੇ ਮਿੱਠੀ ਜੇਹੀ ਝਿੜਕ ਦੇਂਦਿਆਂ ਕਿਹਾ। "ਓਦਰ ਨਾ ਬਹੁਤਾ। ਦਿਲ ਛਡਿਆਂ ਹੁਣ ਕੁਛ ਨਹੀਂ ਬਣਨਾ। ਮੂੰਹ ਹੱਥ ਧੋ ਕੇ ਰੋਟੀ ਖਾਹ।"

ਪਰਤਾਪੀ ਦੇ ਦੋਵੇਂ ਮੁੰਡੇ ਸ਼ੰਗਾਰਾ ਤੇ ਤਾਰਾ ਚੌਂਕੇ ਵਿਚ ਬੈਠੇ ਰੋਟੀ ਖਾ ਰਹੇ ਸਨ। ਉਹਨਾਂ ਦੇ ਕੋਲ ਹੀ ਚੇਤੂ ਜਾ ਬੈਠਾ। ਪਰਤਾਪੀ ਨੇ ਤਾਸੀ ਵਿਚ ਰੋਟੀ ਧਰ ਕੇ ਉਹਦੇ ਅੱਗੇ ਰੱਖ ਦਿਤੀ। ਨਾਲ ਹੀ ਉਹਨੇ ਕੌਲੀ ਵਿਚ ਦਹੀਂ ਪਾ ਕੇ ਚੇਤੂ ਵੱਲ ਵਧਾ ਦਿਤਾ। ਦਹੀਂ ਉਤੇ ਖੰਡ ਦਾ ਚਿਮਚਾ ਵੀ ਪਰਤਾਪੀ ਨੇ ਪਾ ਦਿਤਾ। ਉਹ ਨਹੀਂ ਸੀ ਚਾਹੁੰਦੀ, ਕਿ ਚੇਤੂ ਕਿਸੇ ਕਿਸਮ ਦਾ ਵਿਤਕਰਾ ਹੋਇਆ ਸਮਝੇ। ਆਪਣੇ ਪੁੱਤਰਾਂ ਦੇ ਬਰਾਬਰ ਹੀ ਉਹਨੇ ਚੇਤੂ ਨੂੰ ਸਭ ਕੁਛ ਦਿਤਾ।

ਚੇਤੂ ਰੋਟੀ ਖਾਣ ਲਗ ਪਿਆ। ਨਾਲ ਹੀ ਉਹਦੇ ਛੋਟੇ ਜੇਹੇ ਦਿਲ ਵਿਚ ਸੋਚਾਂ ਨੇ ਸਿਰ ਉਠਾ ਲਿਆ। 'ਅੱਜ ਚਾਚੀ ਪਰਤਾਪੀ ਨੇ ਰੱਬ-ਤਰਸੀ ਕਰਕੇ ਮੈਨੂੰ ਰੋਟੀ ਦੇ ਦਿਤੀ ਏ। ਰੱਬ-ਤਰਸੀ ਈ ਏ ਨਾਂ! ਨਹੀਂ ਤਾਂ ਮੈਂ ਇਹਨਾਂ ਦਾ ਕੀ ਲਗਦਾ ਆਂ। ਪਰ ਹਮੇਸ਼ਾਂ ਤਾਂ ਕੋਈ ਕਿਸੇ ਨੂੰ ਮੁਖਤ ਰੋਟੀ ਨਹੀਂ ਖੁਆ ਸਕਦਾ। ਮੈਨੂੰ ਵੀ ਕੋਲੋਂ ਕੁਛ ਕਰਨਾ ਪਵੇਗਾ। ਚਾਚਾ ਸਾਰੇ ਪਿੰਡ ਦਾ ਪਾਣੀ ਭਰਦਾ ਸੀ, ਤੇ ਲੋਕ ਸਾਨੂੰ ਖਾਣ ਜੋਗੀਆਂ ਰੋਟੀਆਂ ਦੇ ਦੇਂਦੇ ਸਨ। ਹਰ ਛੇਮਾਹੀਂ ਚਾਚਾ ਲੋਕਾਂ ਦੇ ਘਰਾਂ ਤੋਂ ਦਾਣੇ ਵੀ ਲੈ ਜਾਂਦਾ ਸੀ। ਪਰ ਮੈਨੂੰ ਕੋਈ ਸਭ ਕੁਛ ਕਿਉਂ ਦੇਵੇਗਾ। ਚਾਚਾ ਠੀਕ ਆਹੰਦਾ ਸੀ, ਕਿ ਤੂੰ ਪੰਜਾਂ-ਸੱਤਾਂ ਘਰਾਂ ਦਾ ਪਾਣੀ ਭਰ ਛਡਿਆ ਕਰੀਂ। ਪਰ ਮੈਂ ਤਾਂ ਅਜੇ ਛੋਟਾ ਆਂ। ਅਜੇ ਮੈਂ ਘੜਾ ਚੁਕਣ ਜੋਗਾ ਨਹੀਂ। ਚਲੋ ਘੜੇ ਦੀ ਥਾਂ ਤਾਂ ਮੈਂ ਛੋਟੀ ਦੋਹਣੀ 'ਚ ਪਾਣੀ ਲੈ ਆਇਆ ਕਰਾਂਗਾ। ਸਾਡੇ ਘਰ ਇਕ ਪਈ ਏ। ਪਰ ਮੈਨੂੰ ਖੂਹ 'ਚੋਂ ਪਾਣੀ ਕਢ ਕੇ ਕੌਣ ਦਿਆ ਕਰੇਗਾ। ਅਜੇ ਇਹ ਕੰਮ ਨਹੀਂ ਹੋ ਸਕਣਾ। ਹਾਂ, ਚਾਚੇ ਦੀ ਦੂੱਜੀ ਸਲਾਹ ਠੀਕ ਏ। ਮੈਂ ਘਰਦੇ ਸਾਰੇ ਭਾਂਡੇ ਮਾਂਜ ਦਿਆ ਕਰਾਂਗਾ। ਮੈਂ ਬੜੇ ਧਿਆਨ ਨਾਲ ਭਾਂਡੇ ਮਾਂਜਾਂਗਾ। ਫਿਰ ਚਾਚੀ ਦੇ ਆਪੇ ਪਸਿੰਦ ਆ ਜਾਇਆ ਕਰਨਗੇ। ਅੱਜ ਸੰਤੋ ਬੋਹੁਕਰ ਫੇਰ ਰਹੀ ਏ। ਭਲਕੇ ਸਵੇਰੇ ਉਠਦਾ ਇਹ ਕੰਮ ਮੈਂ ਆਪ ਕਰ ਲਵਾਂਗਾ। ਮੈਂ ਭਾਂਡੇ ਮਾਂਜਾਂਗਾ, ਬੋਹੁਕਰ ਫੇਰਾਂਗਾ, ਘਰ ਬੱਧੀਆਂ ਮਹੀਂ ਤੇ ਕੱਟੀਆਂ ਨੂੰ ਪੱਠੇ ਪਾਵਾਂਗਾ। ਹੋਰ? ਹੋਰ ਮੈਂ

ਕੀ ਕੀ ਕਰਾਂਗਾ ? ਮੈਂ ਰਾਤ ਨੂੰ ਸਾਰਿਆਂ ਦੇ ਬਿਸਤਰੇ ਵਿਛਾ ਦਿਆ ਕਰਾਂਗਾ ਤੇ ਦਿਨੇ ਕੱਠੇ ਕਰਕੇ ਅੰਦਰ ਸੰਭਾਲ ਦਿਆ ਕਰਾਂਗਾ। ਫੇਰ ਤਾਂ ਇਹ ਮੈਨੂੰ ਰੋਟੀ ਦੇ ਦਿਆ ਕਰਨਗੇ।' ਅਜੇ ਚੇਤੂ ਰੋਟੀ ਬਾਰੇ ਹੀ ਸੋਚ ਸਕਦਾ ਸੀ। ਜ਼ਿੰਦਗੀ ਦੀ ਦੂਸਰੀ ਲੋੜ—ਕੱਪੜੇ—ਵੱਲ ਉਹਦਾ ਧਿਆਨ ਅਜੇ ਨਹੀਂ ਸੀ ਗਿਆ।

ਸ਼ੰਗਾਰਾ ਤੇ ਤਾਰਾ ਰੋਟੀ ਖਾ ਕੇ ਉਠ ਬੈਠੇ। ਸੰਤੋ ਅਜੇ ਬੌਹੁਕਰ ਦੇ ਕੰਮ ਹੀ ਲੱਗੀ ਹੋਈ ਸੀ। ਉਹ ਦੋਹਾਂ ਭਰਾਵਾਂ ਨਾਲੋਂ ਛੋਟੀ ਸੀ। ਉਹ ਬੌਹੁਕਰ ਫੇਰਦੀ ਫੇਰਦੀ ਅੰਦਰ ਗੀਹਟੇ ਖੇਡਣ ਲਗ ਪਈ ਸੀ।

"ਹੋਰ ਰੋਟੀ ਲੈਣੀ ਊਂ ਵੇ!" ਚਾਚੀ ਪਰਤਾਪੀ ਨੇ ਆਪਣੀ ਸੁਭਾਵਕ ਬੋਲੀ ਵਿਚ ਪੁਛਿਆ।

ਚੇਤੂ ਨੇ ਆਪਣੀ ਆਦਤ ਅਨਸਾਰ 'ਨਾਂਹ' ਵਿਚ ਸਿਰ ਹਿਲਾ ਦਿਤਾ।

"ਟਕੇ ਭਰ ਦੀ ਜ਼ਬਾਨ ਨਹੀਂ ਹਲੋਣੀ ਤੇ ਧੜੀ ਦਾ ਸਿਰ ਮਾਰਨਾ ਏਂ ਛੱਤਰੇ ਵਾਂਗ।" ਚਾਚੀ ਪਰਤਾਪੀ ਨੇ ਚੇਤੂ ਦੀ ਆਦਤ ਉਤੇ ਟੀਕਾ ਟਿੱਪਣੀ ਕਰਦਿਆਂ ਕਿਹਾ।

ਪਰਤਾਪੀ ਦੀ ਗੱਲ ਦਾ ਹੁੰਗਾਰਾ ਭਰਨ ਦੀ ਥਾਂ, ਚੇਤੂ ਤਿੰਨਾਂ ਦੇ ਜੂਠੇ ਭਾਂਡੇ ਇਕੱਠੇ ਕਰਕੇ ਚੁੱਲ੍ਹੇ ਅੱਗੇ ਮਾਂਜਣ ਬਹਿ ਗਿਆ। ਪਰਤਾਪੀ ਚੁੱਪਚਾਪ ਉਹਦੇ ਵੱਲੇ ਵੇਖ ਰਹੀ ਸੀ। ਨਾਲ ਹੀ ਉਹ ਬੁੱਲ੍ਹਾਂ ਵਿਚ ਨਿੰਮ੍ਹੀ ਨਿੰਮ੍ਹੀ ਮੁਸਕਰਾਈ ਜਾ ਰਹੀਂ ਸੀ।

ਚੁੱਲ੍ਹੇ ਅੱਗੇ ਇਕ ਪਾਸੇ ਲੱਗੀ ਠੰਢੀ ਸੁਆਹ ਲੈ ਕੇ ਚੇਤੂ ਭਾਂਡੇ ਮਾਂਜਣ ਲੱਗ ਪਿਆ। ਉਹਨੇ ਕੋਈ ਵਾਰ ਵਿਆਹਾਂ ਸਾਰਥਾਂ ਉਤੇ ਆਪਣੇ ਪਿਉ ਨੂੰ ਭਾਂਡੇ ਮਾਂਜਦਿਆਂ ਵੇਖਿਆ ਸੀ। ਹਰ ਇਕ ਭਾਂਡੇ ਨੂੰ ਚੇਤੂ ਨੇ ਦੋ-ਦੋ ਵਾਰ ਸੁਆਹ ਪਾ ਕੇ ਮਾਂਜਿਆ। ਐਨ ਸੁਕ ਮਾਂਜ ਕਰਕੇ ਉਹਨੇ ਥਾਲੀਆਂ, ਕੌਲੀਆਂ ਤੇ ਗਲਾਸ ਇਕ ਪਾਸੇ ਰਖ ਦਿਤੇ।

"ਟੈਣੇ ਜੇਹੇ ਨੇ ਭਾਂਡੇ ਤਾਂ ਵਾਹਵਾ ਮਾਂਜੇ ਨੇ।" ਪਰਤਾਪੀ ਨੇ ਮੁਸਕਰਾਉਂਦੇ ਚਿਹਰੇ ਨਾਲ ਚੇਤੂ ਦੀ ਸਲਾਹੁਤ ਵਜੋਂ ਕਿਹਾ।

"ਚਾਚਾ ਆਹੰਦਾ ਸੀ, ਤੂੰ ਚਾਚੀ ਪਰਤਾਪੀ ਕੇ ਭਾਂਡੇ ਮਾਂਜ ਛਡਿਆ ਕਰੀਂ। ਉਹ ਤੈਨੂੰ ਖਾਣ ਜੋਗੀ ਰੋਟੀ ਦੇ ਛਡਿਆ ਕਰਨਗੇ।" ਚੇਤੂ ਦੀਆਂ ਅੱਖਾਂ ਅੱਗੇ ਉਸ ਵੇਲੇ ਮਰ ਰਹੇ ਰਾਮੇ ਦੀ ਸ਼ਕਲ ਫਿਰ ਰਹੀ ਸੀ।

"ਉਹ-ਹੋ! ਰੱਬ ਨੇ ਮੋਹ ਦਾ ਕਿਹਾ ਜਾਲ ਪਾ ਛਡਿਆ ਏ। ਮਰਨ ਲਗਾ

ਵੀ ਬੰਦਾ ਬਾਲ ਬੱਚੇ ਦੇ ਫਿਕਰਾਂ ਤੋਂ ਛੁਟਕਾਰਾ ਨਹੀਂ ਪਾ ਸਕਦਾ।" ਪਰਤਾਪੀ ਨੇ ਰਾਮੇ ਤੇ ਚੇਤੂ ਦੋਹਾਂ ਨਾਲ ਹਮਦਰਦੀ ਪਰਗਟ ਕਰਦਿਆਂ ਕਿਹਾ।

ਪਰਤਾਪੀ ਦੀ ਗੱਲ ਦਾ ਹੁੰਗਾਰਾ ਭਰਨ ਦੀ ਥਾਂ ਚੇਤੂ ਮੈਲੇ ਜੇਹੇ ਕੁੜਤੇ ਦੇ ਪਿਛਲੇ ਪਾਸੇ ਹੱਥ ਸਾਫ਼ ਕਰਦਾ ਹੋਇਆ ਅੰਦਰ ਨੂੰ ਤੁਰ ਪਿਆ। ਪਰਤਾਪੀ ਨੇ ਬੜੇ ਧਿਆਨ ਨਾਲ ਚੇਤੂ ਨੂੰ ਸਿਰ ਤੋਂ ਪੈਰਾਂ ਤਕ ਤਕਿਆ। ਉਹਦੇ ਨੰਗੇ ਸਿਰ ਉਤੇ ਚੱਪਾ ਚੱਪਾ ਵਾਲ ਕੰਡਿਆਲੇ ਦੇ ਕੰਡਿਆਂ ਵਾਂਗ ਖਿੱਲਰੇ ਹੋਏ ਸਨ। ਉਹ ਬੜੇ ਖ਼ੁਸ਼ਕ ਤੇ ਮਿੱਟੀ ਘੱਟੇ ਦੇ ਭਰੇ ਹੋਏ ਸਨ। ਇਉਂ ਜਾਪਦਾ ਸੀ, ਜਿਵੇਂ ਚੇਤੂ ਨੂੰ ਸਿਰ 'ਚ ਪਾਣੀ ਪਾਇਆਂ ਸਦੀਆਂ ਬੀਤ ਗਈਆਂ ਹੋਣ। ਉਹਦਾ ਖੱਦਰ ਦਾ ਕੁੜਤਾ ਬਹੁਤ ਮੈਲਾ ਹੋਇਆ ਹੋਇਆ ਸੀ। ਤੇੜ ਉਹਦੇ ਰੰਗਦਾਰ ਕੱਪੜੇ ਦਾ ਕੱਛਾ ਸੀ। ਉਹ ਵੀ ਮੈਲਾ ਸੀ। ਹੇਠਾਂ ਸਾਰੀਆਂ ਲੱਤਾਂ ਪੈਰਾਂ ਵਾਂਗ ਨੰਗੀਆਂ ਸਨ। ਉਹਦੇ ਰੰਗ ਬਾਰੇ : ਜੇ ਗੂਹੜਾ ਕਾਲਾ ਨਹੀਂ, ਤਾਂ ਸਾਉਲਾ ਪੱਕਾ ਕਿਹਾ ਜਾ ਸਕਦਾ ਹੈ। ਹਾਂ, ਉਹਦੇ ਦੰਦ ਕਾਫ਼ੀ ਚਿੱਟੇ ਤੇ ਅੱਖਾਂ ਮੋਟੀਆਂ ਸਨ। ਉਹਦੇ ਪਿੰਜਰ ਉਤੇ ਓਨਾ ਹੀ ਮਾਸ ਸੀ, ਜਿੰਨਾ ਆਮ ਗ਼ਰੀਬਾਂ ਦੇ ਬੱਚਿਆਂ ਉਤੇ ਹੁੰਦਾ ਹੈ।

ਪਰਤਾਪੀ ਦਾ ਸਾਰਾ ਮਕਾਨ ਪੱਕਾ ਬਣਿਆ ਹੋਇਆ ਸੀ। ਪਿਛੇ ਤਿੰਨ ਕੋਠੜੀਆਂ ਸਨ। ਉਹਨਾਂ ਵਿਚੋਂ ਸੱਜੇ ਹੱਥ ਦੀ ਰਾਹ ਨਾਲ ਦੀ ਕੋਠੜੀ ਅੱਗੇ ਬੈਠਕ ਸੀ, ਜਿਸ ਦਾ ਇਕ ਬੂਹਾ ਰਾਹ ਵੱਲ ਤੇ ਇਕ ਸਾਮ੍ਹਣੇ ਵਿਹੜੇ ਵੱਲ ਖੁਲ੍ਹਦਾ ਸੀ। ਦੂਸਰੀਆਂ ਦੋਹਾਂ ਕੋਠੜੀਆਂ ਅੱਗੇ ਖੁੱਲ੍ਹਾ ਸੁਫ਼ਾ ਸੀ। ਸੰਤੋ ਉਸ ਵੇਲੇ ਸੁਫ਼ੇ ਦੇ ਵਿਚਕਾਰ ਬੈਠੀ ਗੀਹਟੇ ਖੇਡ ਰਹੀ ਸੀ। ਬੋਹੁਕਰ ਉਹਨੇ ਸੱਜੇ ਹੱਥ ਪਾਸੇ 'ਤੇ ਰੱਖੀ ਹੋਈ ਸੀ।

"ਜਾਹ, ਜਾ ਕੇ ਰੋਟੀ ਖਾ ਲੈ। ਮੈਂ ਆਪੇ ਬੋਹੁਕਰ ਫੇਰ ਲਵਾਂਗਾ।" ਚੇਤੂ ਨੇ ਨਿਉਂ ਕੇ ਬਹੁਕਰ ਫੜ ਲਈ। ਸੰਤੋ ਦੀ ਕੀਤੀ ਹੋਈ ਸਫ਼ਾਈ ਉਹਦੇ ਪਸੰਦ ਨਾ ਆਈ। ਉਹਨੇ ਨਵੇਂ ਸਿਰਿਓਂ ਸਾਰੇ ਸੁਫ਼ੇ ਵਿਚ ਬੋਹੁਕਰ ਫੇਰੀ। ਉਹਨੇ ਪਿਛਲੀਆਂ ਕੋਠੜੀਆਂ ਵੱਲ ਵੀ ਝਾਤੀ ਮਾਰੀ, ਪਰ ਉਹਨਾਂ ਦੇ ਬੂਹੇ ਵੱਜੇ ਹੋਏ ਸਨ।

ਸੁਫ਼ੇ ਦੀ ਸਫ਼ਾਈ ਕਰਕੇ ਚੇਤੂ ਨਾਲ ਦੀ ਬੈਠਕ ਵਿਚ ਜਾ ਵੜਿਆ। ਆਪਣੇ ਵੱਲੋਂ ਉਹਨੇ ਹੱਦੋਂ ਵੱਧ ਧਿਆਨ ਨਾਲ ਸਫ਼ਾਈ ਕੀਤੀ। ਫਿਰ ਵੀ ਉਹਦਾ ਦਿਲ ਭੈ ਨਾਲ ਧੜਕ ਰਿਹਾ ਸੀ, ਕਿ ਕਿਤੇ ਚਾਚੀ ਉਹਦੇ ਕੀਤੇ ਕੰਮ ਨੂੰ ਨਿੰਦ ਨਾ

ਦੇਵੇ। ਏਨਾ ਉਹ ਸਮਝਦਾ ਸੀ, ਕਿ ਉਸ ਵੇਲੇ ਜ਼ਿੰਦਗੀ ਦੀ ਸਭ ਤੋਂ ਪਹਿਲੀ ਲੋੜ, ਰੋਟੀ, ਚਾਚੀ ਪਰਤਾਪੀ ਦੇ ਰਹਿਮ ਉਤੇ ਸੀ। ਇਸ ਲਈ ਉਹ ਹਰ ਕੀਮਤ ਉਤੇ ਉਸਨੂੰ ਖ਼ੁਸ਼ ਕੀਤਾ ਲੋੜਦਾ ਸੀ।

ਬੈਠਕ ਤੇ ਸੁਫੇ ਅੱਗੇ ਇਕ ਲੰਮਾ ਸਾਰਾ-ਪੰਦਰਾਂ ਫੁਟ ਚੌੜਾ ਥੜਾ ਬਣਿਆਂ ਹੋਇਆ ਸੀ। ਬਾਕੀ ਵਿਹੜੇ ਨਾਲੋਂ ਉਹ ਛੇ-ਸੱਤ ਇੰਚੀਆਂ ਉੱਚਾ ਸੀ। ਫਿਰ ਚੇਤੂ ਨੇ ਉਹ ਸਾਰਾ ਥੜਾ ਸਾਫ਼ ਕੀਤਾ।

ਸੁਫੇ ਦੇ ਬਰਾਬਰ ਖੱਬੇ ਹੱਥ ਰਸੋਈ ਸੀ। ਰਸੋਈ ਦੇ ਅੱਗੇ ਥੜੇ ਨਾਲੋਂ ਤਿੰਨ ਕੁ ਇੰਚੀਆਂ ਉਚਾ ਚੌਂਕਾ ਸੀ। ਉਸ ਤੋਂ ਸਾਮ੍ਹਣੇ ਤੇ ਖੱਬੇ ਹੱਥ ਕਾਫ਼ੀ ਖੁੱਲ੍ਹਾ ਵਿਹੜਾ ਸੀ।

ਬੈਠਕ ਤੋਂ ਅੱਗੇ ਕੁਛ ਥਾਂ ਖ਼ਾਲੀ ਛਡ ਕੇ ਫੇਰ ਮਾਲ ਬੰਨ੍ਹਣ ਵਾਸਤੇ ਇਕ ਲੰਮਾ ਸਾਰਾ ਕੱਚਾ ਬਰਾਂਡਾ ਸੀ। ਸਰਦੀਆਂ ਵਿਚ ਉਹਦੇ ਬੂਹੇ ਬੰਦ ਕਰਕੇ ਉਹਨੂੰ ਕੋਠੇ ਵਿਚ ਬਦਲ ਲਿਆ ਜਾਂਦਾ ਸੀ। ਸਾਮ੍ਹਣੀ ਕੰਧ ਨਾਲ ਇਕ ਬਰਾਂਡੇ ਵਿਚ ਪੱਠੇ ਕੁਤਰਨ ਵਾਲਾ ਟੋਕਾ ਲੱਗਾ ਹੋਇਆ ਸੀ। ਵਿਹੜੇ ਵਿਚ ਗੱਡ ਖਲੀ ਸੀ। ਉਹ ਸਭ ਕੁਛ ਚਾਚੀ ਪਰਤਾਪੀ ਦੇ ਘਰ ਵਿਚ ਹੈਗਾ ਸੀ, ਜੋ ਇਕ ਵਾਹੀਵਾਨ ਦੇ ਘਰ ਚਾਹੀਦਾ ਹੈ।

ਚੇਤੂ ਅਥੱਕ ਕਾਮੀ ਕੀੜੀ ਵਾਂਗ ਸਾਰਾ ਦਿਨ ਕਿਸੇ ਨਾ ਕਿਸੇ ਕੰਮ ਲੱਗਾ ਰਹਿੰਦਾ। ਫਿਰ ਵੀ ਉਹਨੂੰ ਹਰ ਵੇਲੇ ਧੁੜਕੂ ਲੱਗਾ ਰਹਿੰਦਾ, ਕਿ ਕਿਸੇ ਗੱਲੋਂ ਨਾਰਾਜ਼ ਹੋ ਕੇ ਚਾਚੀ ਪਰਤਾਪੀ ਉਹਨੂੰ ਘਰੋਂ ਨਾ ਕਢ ਦੇਂਦੀ ਹੋਵੇ।

"ਚੇਤੂ ! ਮਰਨਿਆਂ, ਤੂੰ ਥੋੜਾ ਜੇਹਾ ਹੋਰ ਵਡੇਰਾ ਹੁੰਦੋਂ, ਤਾਂ ਸਾਡੇ ਘਰਾਂ ਦਾ ਪਾਣੀ ਤਾਂ ਭਰ ਛਡਦੋਂ। ਤੇਰੇ ਨਾਲ ਰਾਮਾ ਸਾਨੂੰ ਵੀ ਵਗੋਚਾ ਦੇ ਗਿਆ। ਹੁਣ ਹੋਰ ਕਿਸੇ ਪਿੰਡੋਂ ਮਹਿਰਾ ਲਿਔਣਾ ਪਵੇਗਾ।" ਚੇਤੂ ਨਾਲ ਹਮਦਰਦੀ ਹੁੰਦਿਆਂ ਹੋਇਆਂ ਵੀ ਚਾਚੀ ਪਰਤਾਪੀ ਨੂੰ ਵਧੇਰੇ ਆਪਣੇ ਕੰਮ ਦੀ ਚਿੰਤਾ ਸੀ।

"ਚਾਚੀ ! ਬਾਬੇ ਨੂੰ ਆਖ, ਐਥੇ ਨਲਕਾ ਲੁਆ ਦੇਵੇ। ਫੇਰ ਮੈਂ ਨਲਕਾ ਗੇੜ ਕੇ ਆਪਣੇ ਆਪਣੇ ਘਰਾਂ ਦਾ ਪਾਣੀ ਭਰ ਛਡਿਆ ਕਰਾਂਗਾ। ਪਾਣੀ ਤਾਂ ਖੂਹ ਤੋਂ ਵੀ ਦੋਹਣੀ ਨਾਲ ਲੈ ਆਇਆ ਕਰਾਂ, ਪਰ ਓਥੇ ਮੈਨੂੰ ਕਢ ਕੇ ਕੌਣ ਦੇਵੇ। ਨਲਕਾ ਈ ਠੀਕ ਏ; ਐਥੇ ਰਸੋਈ ਦੇ ਲਾਗੇ।" ਚੇਤੂ ਪਰਤਾਪੀ ਨੂੰ ਚਾਚੀ ਤੇ ਉਹਦੇ ਮਾਲਕ ਕਰਮ ਸਿੰਘ ਨੂੰ ਬਾਬਾ ਕਿਹਾ ਕਰਦਾ ਸੀ।

ਚੇਤੂ ਦੀ ਸਲਾਹ ਮੰਨੀ ਗਈ। ਗੱਲ ਪਰਤਾਪੀ ਦੇ ਦਿਲ ਲੱਗੀ। ਉਹਨੇ ਬਜ਼ੁਰਗ ਪਤੀ ਨੂੰ ਓਸ ਬੋਲੀ ਵਿਚ ਕਿਹਾ, ਜੋ ਟਾਲੀ ਨਹੀਂ ਜਾ ਸਕਦੀ ਸੀ।

ਨਲਕਾ ਲੱਗ ਗਿਆ। ਚੇਤੂ ਦਾ ਕੰਮ ਵਧ ਗਿਆ, ਤੇ ਨਾਲ ਹੀ ਕੁਛ ਕੀਮਤ ਵੀ। ਉਹ ਉਸ ਘਰਾਣੇ ਦੇ ਅੱਠਾਂ ਘਰਾਂ ਦਾ ਦੋਵੇਂ ਵੇਲੇ ਪਾਣੀ ਭਰਦਾ ਤੇ ਬਾਕੀ ਦਾ ਸਮਾਂ ਚਾਚੀ ਪਰਤਾਪੀ ਦੇ ਘਰ ਦਾ ਛੋਟਾ ਮੋਟਾ ਕੰਮ ਕਰਦਾ। ਉਹਦਾ ਵਧੇਰੇ ਕੰਮ ਸੀ ਬੋਹੁਕਰ ਬੁਹਾਰੀ ਕਰਨਾ ਤੇ ਦੋਵੇਂ ਵੇਲੇ ਜੂਠੇ ਭਾਂਡੇ ਮਾਂਜਣੇ। ਏਨੇ ਸੁਖਲੇਵੇਂ ਬਦਲੇ ਚਾਚੀ ਪਰਤਾਪੀ ਉਹਦਾ ਧਿਆਨ ਵੀ ਵਧੇਰੇ ਰਖਣ ਲੱਗ ਪਈ। ਹੁਣ ਚੰਗੀ ਰੋਟੀ ਦੇ ਨਾਲ ਨਾਲ ਚੇਤੂ ਦੇ ਤਨ 'ਤੇ ਸਾਫ ਕਪੜੇ ਵੀ ਨਜ਼ਰ ਆਉਂਦੇ ਤੇ ਉਹਨੂੰ ਹਰ ਰੋਜ਼ ਨ੍ਹਾ-ਧੋ ਕੇ ਸਾਫ਼ ਸੁਥਰਾ ਵੀ ਰਹਿਣਾ ਪੈਂਦਾ।

## ੧੫

"ਚੇਤੂ ! ਤੂੰ ਬਾਰਾਂ ਵਰ੍ਹਿਆਂ ਦਾ ਹੋ ਗਿਆ ਏਂ । ਹੁਣ ਤੂੰ ਰਾਤ ਆਪਣੇ ਘਰ ਸਵਿਆਂ ਕਰ । ਇਕ ਤਾਂ ਤੇਰਾ ਖੋਲਾ ਬਣਿਆਂ ਰਹੇਗਾ । ਭਾਵੇਂ ਕੱਚਾ ਕੋਠਾ ਈ ਏ, ਪਰ ਇਹ ਤੇਰੇ ਪਿਉ ਦਾਦੇ ਦੀ ਨਿਸ਼ਾਨੀ ਏਂ । ਤੇ ਦੂਜੀ ਗੱਲ, ਇਹਨਾਂ ਜੱਟਾਂ ਬਾਬਿਆਂ ਦਾ ਪਤਾ ਨਹੀਂ ਹੁੰਦਾ । ਇਹ ਵਿਗੜਨ ਲਗਣ, ਤਾਂ ਭਾਵੇਂ ਨਗੂਣੀ ਜੇਹੀ ਗੱਲ ਤੋਂ ਵਿਗੜ ਖਲੋਣ । ਸਿਆਣਿਆਂ ਤੱਤ ਕਢ ਛੱਡੇ ਨੇ, ਅਖੇ; ਜੱਟ ਜੇਹਾ ਰਾਠ ਨਹੀਂ, ਜੇ ਫਿਰੇ ਨਾ । ਇਹਨਾਂ ਦੀਆਂ ਅੱਖਾਂ ਫਿਰਦਿਆਂ ਪਤਾ ਨਹੀਂ ਲਗਦਾ । ਭੋਇੰ ਭਾਂਡੇ ਵਾਲੇ ਜੁ ਹੋਏ । ਇਹ ਹੋਏ ਪਿੰਡ ਦੇ ਮਾਲਕ ਤੇ ਅਸੀਂ ਸਾਰੇ ਇਹਨਾਂ ਦੇ ਕੰਮੀ । ਭਲਾ ਮਾਲਕ ਤੇ ਕੰਮੀ ਦੀ ਕੀ ਬਰਾਬਰੀ । ਸਮਝਿਆ ?" ਸ਼ਹਾਬ ਮੋਚੀ ਨੇ ਚੇਤੂ ਨੂੰ ਹਮਦਰਦੀ ਵਜੋਂ ਸਲਾਹ ਦਿਤੀ । ਉਹ ਚੇਤੂ ਦਾ ਸਭ ਤੋਂ ਨੇੜੇ ਦਾ ਗਵਾਂਢੀ ਸੀ, ਤੇ ਚੇਤੂ ਕਦੇ ਕਦਾਈਂ ਵਿਹਲੇ ਵੇਲੇ, ਉਹਦੇ ਕੋਲ ਜਾ ਬਿਹਾ ਕਰਦਾ ਸੀ ।

"ਬਾਬਾ ! ਗੱਲ ਤਾਂ ਤੇਰੀ ਠੀਕ ਏ । ਤਾਈ ਰਾਮੋ ਕੇਈ ਵਾਰ ਆਖਿਆ ਕਰਦੀ ਏ : 'ਵੇ, ਤੂੰ ਇਹਨਾਂ ਦਾ ਨੌਕਰ ਲੱਗਾ ਹੋਇਆ ਏ ? ਸਾਰਾ ਦਿਨ ਜੂਠੇ ਭਾਂਡੇ ਮਾਂਜਦਾ ਰਹਿੰਦਾ ਏਂ, ਤੇ ਬੁੱਤੀਆਂ ਕਢਦਾ ਮਰ ਜਾਂਦਾ ਏਂ । ਇਕ ਰੋਟੀ ਬਦਲੇ ? ਤੂੰ ਅੱਠਾਂ ਘਰਾਂ ਦਾ ਪਾਣੀ ਭਰਦਾ ਏਂ । ਅੱਠ ਰੋਟੀਆਂ ਰੋਜ਼ ਦੀਆਂ ਤੈਥੋਂ ਮੁੱਕ ਚੱਲੀਆਂ ਨੇ ? ਫਿਰ ਹਰ ਛੇਮਾਹੀਂ ਦੇ ਦਾਣੇ ਵਖਰੇ । ਉਹ ਤੇਰੇ ਲੀੜੇ ਕੱਪੜੇ ਤੋਂ ਵਾਧੂ ਨੇ । ਤੂੰ ਕਿਉਂ ਵਾਧੂ ਦਾ ਗਲੰਮ ਕਰਦਾ ਏਂ । ਰਾਤ ਦਿਨੇ ਝਿੜਕਾਂ । ਪਾਣੀ ਭਰਿਆ ਤੇ ਆਵਦੇ ਘਰ ਚਲਾ ਗਿਆ । ਨਾਲੇ ਤੇਰੀ ਉਮਰ ਏ, ਵਿਹਲੇ ਵੇਲੇ ਖੇਡ ਮੱਲ੍ਹ । ਤੂੰ ਕਿਉਂ ਪਰਤਾਪੀ ਦੀਆਂ ਮੋਮੋਠਗਣੀਆਂ ਵਿਚ ਫਸਿਆ ਹੋਇਆ ਏਂ ।' ਸੋ, ਮੈਂ ਵੀ ਸੋਚਦਾ, ਕਿ......।" ਚੇਤੂ ਨੇ ਵਾਕ ਅਧੂਰਾ ਛਡ ਦਿਤਾ । ਉਹ ਤਸੱਲੀ ਨਾਲ ਨਾ ਕਹਿ ਸਕਿਆ, ਕਿ ਉਹ ਕੀ ਸੋਚਦਾ ਸੀ ।

"ਤਾਹੀਏਂ ਤਾਂ ਤੈਨੂੰ ਆਖਿਆ ਏ। ਸਿਆਣਿਆਂ ਦੀ ਮੱਤ ਏ, ਕਿ ਆਪ ਤੋਂ ਵੱਡੇ ਨਾਲ ਓਨਾ ਹੀ ਮੇਲ ਰਖੀਏ, ਜਿੰਨੇ ਬਿਨਾਂ ਸਰੇ ਨਾ। ਰਾਮੇ ਦੀ ਗੱਲ ਸੁਣ ਲਈ ਊ ਨਾਂ। ਅਸਲ ਵਿਚ ਤੂੰ ਅਜੇ ਬਹੁਤ ਛੋਟਾ ਏਂ। ਹਰ ਗੱਲ ਨੂੰ ਸਮਝਣ ਜੋਗਾ ਨਹੀਂ। ਤੇ ਮੈਨੂੰ ਕਾਲਿਆ ਤੋਂ ਚਿੱਟੇ ਆ ਗਏ ਨੇ ਇਹਨਾਂ ਵਿਚ ਵਸਦਿਆਂ। ਇਹਨਾਂ ਜੱਟਾਂ ਸਰਦਾਰਾਂ ਵਿਚ ਬਹੁਤ ਗੁਣ ਨੇ, ਪਰ ਨਾਲ ਨਾਲ ਕੁਛ ਔਗੁਣ ਵੀ। ਸਭ ਤੋਂ ਵੱਡਾ ਔਗੁਣ ਏਂ ਇਹਨਾਂ ਵਿਚ ਆਪਸ ਵਿਚਦੀ ਈਰਖਾ, ਸਾੜਾ। ਤੂੰ ਚਾਚੀ ਪਰਤਾਪੀ ਕੇ ਭਾਂਡੇ ਮਾਂਜਦਾ ਏਂ, ਤਾਂ ਬੇਬੇ ਰਾਮੋ ਸੜਦੀ ਏ। ਤੂੰ ਅੱਜ ਉਹਨਾਂ ਦੇ ਛੱਡਕੇ ਬੇਬੇ ਰਾਮੋ ਕੇ ਮਾਂਜਣ ਲਗ ਪਵੇਂ, ਤਾਂ ਚਾਚੀ ਪਰਤਾਪੀ ਇਸ ਤੋਂ ਦੂਣਾ ਸੜੇਗੀ। ਇਹ ਇਸ ਕੌਮ ਦਾ ਸੁਭੱਾ ਏ। ਇਕ ਹੋਰ ਔਗੁਣ ਵੀ ਏ। ਇਹ ਕੰਨਾਂ ਦੇ ਬੜੇ ਕੱਚੇ ਹੁੰਦੇ ਨੇ। ਜਰਾ ਕੁ ਝੂਠੀ ਸੱਚੀ ਸੁਣ ਕੇ ਇਹ ਭੁੜਕ ਡੰਡਿਓਂ ਪਾਰ। ਫਿਰ ਬੋਲਣ ਲੱਗੇ ਅੱਗਾ ਪਿਛਾ ਨਹੀਂ ਵਿਹੰਦੇ। ਅਖੇ : ਜੱਟ ਵਗਾੜੇ ਮੁਰਸ਼ਦ ਨਾਲ, ਜਾਂ ਬੋਲੇ ਤਾਂ ਕਢੇ ਗਾਹਲ। ਸੋ, ਇਹਨਾਂ ਤੋਂ ਦੂਰ ਈ ਰਹਿਣਾ ਠੀਕ ਏ। ਵੈਸੇ, ਆਪਣੀਆਂ ਦੋਹਾਂ ਜਠਾਣੀਆਂ ਨਾਲੋਂ ਚਾਚੀ ਪਰਤਾਪੀ ਚੰਗੀ ਏ। ਪਰ ਅਸਾਂ ਤਾਂ ਆਪਣੀ ਔਕਾਤ ਵੇਖਣੀ ਹੋਈ। ਤੂੰ ਭਲਕੇ ਚਾਚੀ ਪਰਤਾਪੀ ਤੋਂ ਕੁੰਜੀ ਲਈ ਆਵੀਂ। ਮੈਂ ਨਾਲ ਲਗ ਕੇ ਤੇਰਾ ਘਰ ਸਾਫ਼ ਕਰਾ ਦਿਆਂਗਾ।" ਉਮਰ ਦੇ ਲੰਮੇ ਤੇ ਕੌੜੇ ਤਜਰਬੇ ਨੇ ਸ਼ਹਾਬ ਨੂੰ ਕਾਫੀ ਸਮਝਦਾਰ ਬਣਾ ਦਿਤਾ ਸੀ।

"ਪਰ ਬਾਬਾ"! ਪਲ ਕੁ ਕੁਛ ਸੋਚ ਕੇ ਚੇਤੂ ਨੇ ਉਦਾਸ ਜੇਹੀ ਸੁਰ ਵਿਚ ਕਿਹਾ, "ਜੇ ਮੈਨੂੰ ਕੱਲ੍ਹੇ ਨੂੰ ਘਰ ਵਿਚੋਂ ਡਰ ਆਇਆ ਤਾਂ। ਓਥੇ ਤਾਰੇ ਹੋਰਾਂ ਦੇ ਕੋਲ ਸੁੱਤਿਆਂ ਵੀ ਕਦੇ ਰਾਤ ਮੈਨੂੰ ਸੁਫਨਾ ਆ ਜਾਏ, ਤਾਂ ਫੇਰ ਡਰਦੇ ਨੂੰ ਨੀਂਦ ਨਹੀਂ ਔਂਦੀ। ਜਾਣਦਾ ਏਂ ਸੁਫਨਾ ਕੀ ਔਂਦਾ ਏ? ਮਾਂ ਤੇ ਚਾਚਾ ਆਪਸ ਵਿਚ ਲੜਦੇ ਝਗੜਦੇ ਦੀਹਦੇ ਨੇ। ਤੇ ਏਥੇ ਤਾਂ ਉਹ ਰੋਜ ਸੁਫਨੇ ਵਿਚ ਦਿੱਸਿਆ ਕਰਨਗੇ। ਫੇਰ ਮੈਂ ਕੀ ਕਰਾਂਗਾ।" ਚੇਤੂ ਨੇ ਆਪਣਾ ਤੌਖਲਾ ਪਰਗਟ ਕਰ ਦਿਤਾ।

"ਫਿਕਰ ਨਾ ਕਰ ਤੂੰ। ਤਖੀਏ ਵਾਲੇ ਸਾਂਈਂ ਕੋਲੋਂ ਦਮ ਕਰਾ ਲਿਆਵਾਂਗੇ। ਫੇਰ ਨਹੀਂ ਡਰ ਔਂਦਾ। ਨਾਲੇ ਮੈਂ ਐਥੇ ਤੇਰੇ ਬੂਹੇ ਅੱਗੇ ਮੰਜਾ ਡਾਹ ਲਿਆ ਕਰਾਂਗਾ। ਫੇਰ ਤੈਨੂੰ ਕਾਹਦਾ ਡਰ।" ਸ਼ਹਾਬ ਨੇ ਚੇਤੂ ਨੂੰ ਦਿਲਾਸਾ ਦਿਤਾ।

ਉਹ ਸੱਚੇ ਦਿਲੋਂ ਉਹਦਾ ਸ਼ੁਭਚਿੰਤਕ ਸੀ ।

ਚੇਤੂ ਨੇ ਮਨ ਨਾਲ ਫ਼ੈਸਲਾ ਕਰ ਲਿਆ । ਪਰ ਫਿਰ ਵੀ ਉਹ ਕੇਈ ਦਿਨ ਦੁਚਿੱਤੀ ਵਿਚ ਉਲਝਿਆ ਰਿਹਾ । ਉਹ ਛੇਤੀ ਛੇਤੀ ਚਾਚੀ ਪਰਤਾਪੀ ਕੋਲੋਂ ਚਾਬੀ ਮੰਗਣ ਦਾ ਹੌਂਸਲਾ ਨਾ ਕਰ ਸਕਿਆ । ਅੰਤ, ਇਕ ਦਿਨ ਉਹਨੇ ਡਰਦਿਆਂ ਝਿਜਕਦਿਆਂ ਬੜੀ ਆਜਜ਼ੀ ਨਾਲ ਕਿਹਾ, "ਚਾਚੀ ! ਤੂੰ ਨਰਾਜ਼ ਨਾ ਹੋਵੇਂ, ਤਾਂ ਮੈਂ ਰਾਤ ਘਰ ਚਲਿਆ ਜਾਇਆ ਕਰਾਂ ? ਬਾਬਾ ਸ਼ਹਾਬ ਆਹੰਦਾ ਸੀ, ਨਹੀਂ ਤਾਂ ਸੁੰਞਾ ਕੋਠਾ ਕਿਸੇ ਦਿਨ ਸੰਭਾਲ ਖੁਣੋ ਡਿਗ ਪਵੇਗਾ । ਹੋਰ, ਮੈਂ ਤੇਰੇ ਨਾਲ ਕੰਮ ਸਾਰਾ ਕਰਦਾ ਰਹਾਂਗਾ । ਮੈਂ— ਮੈਂ... ।" ਚੇਤੂ ਅਗ੍ਹਾਂ ਦਿਲ ਦੀ ਕਹਿ ਨਾ ਸਕਿਆ । ਉਹਦੇ ਮਨ ਉਤੇ ਅਜੀਬ ਕਿਸਮ ਦਾ ਭੈ ਛਾਇਆ ਹੋਇਆ ਸੀ ।

ਇਕ ਮਿੰਟ ਪਰਤਾਪੀ ਚੇਤੂ ਦੇ ਮੂੰਹ ਵੱਲ ਬੜੀ ਪੜਚੋਲਵੀਂ ਨਜ਼ਰ ਨਾਲ ਵਿਹੰਦੀ ਰਹੀ । ਫਿਰ ਅੰਦਰੋਂ ਚਾਬੀ ਲਿਆ ਕੇ ਉਹਦੇ ਅੱਗੇ ਸੁਟਦੀ ਹੋਈ ਬੋਲੀ "ਲੈ ਚੁੱਕ । ਭਾਈ ਸ਼ਹਾਬ ਦਾ ਨਾਂ ਖੁਸ਼ੀ ਲੈ । ਉਹ ਭਲਾ ਲੋਕ ਕਿਸੇ ਦੀ ਚੰਗੀ-ਮਾੜੀ ਵਿਚ ਨਹੀਂ ਔਂਦਾ । ਤੈਨੂੰ ਜੀਹਦੀ ਚੁੱਕਣਾ ਏਂ, ਮੈਂ ਜਾਣਦੀ ਆਂ । ਅੱਜ ਤੂੰ ਮੇਰੇ ਭਾਂਡੇ ਛੱਡ ਕੇ ਉਹਦੇ ਮਾਂਜਣ ਲੱਗ ਪਵੇਂ, ਤਾਂ ਸਭ ਠੀਕ ਏ । ਉਹਨੂੰ ਤਾਂ ਮੇਰੇ ਨਾਲ ਸਾੜਾ ਏ । ਘਰਾਣੇ ਟਿਕਾਣੇ ਦੀਆਂ ਹੋਰ ਗੁੱਝੀਆਂ ਕਿਵੇਂ ਰਹਿਣ । ਏਸ ਤਰ੍ਹਾਂ ਮੇਰਾ ਖੂਹ ਖਲੋ ਜਾਵੇਗਾ ? ਉਹ ਕਰ ਲੈ ਮਨ ਆਈਆਂ । ਤੇ ਤੈਨੂੰ ਕੀ ਆਖਾਂ । ਅਖੇ ਖਾਂਘੜ ਭੇਡ, ਸ਼ਗਿਰਦ ਜੁਲਾਹਿਆ, ਨਫਾ ਨਹੀਂ ਇਸ ਮਾਲੋਂ । ਜਾਹ, ਬੁੱਲੇ ਲੁੱਟ । ਕਿਸੇ ਆਖਿਆ ਸੀ : ਨੈਂ ਲੰਘੀ ਤੇ ਖਵਾਜਾ ਵਿਸਰਿਆ ।" ਚਾਚੀ ਪਰਤਾਪੀ ਦੀ ਨਾਰਾਜ਼ਗੀ ਸਾਫ ਪਰਗਟ ਹੋ ਰਹੀ ਸੀ । ਚੇਤੂ ਨਾਲੋਂ ਵੀ ਵਧੇਰੇ ਗੁੱਸਾ ਉਹਨੂੰ ਜੇਠਾਣੀ ਉਤੇ ਸੀ ।

"ਧਰਮ ਨਾਂ, ਚਾਚੀ ! ਸਹੁੰ ਪਿਉ ਦੀ, ਮੈਨੂੰ ਕਿਸੇ ਨਹੀਂ ਚੁੱਕਿਆ । ਮੈਂ ਆਕੇ ਘਰ ਦਾ ਸਾਰਾ ਕੰਮ ਕਰਿਆ ਕਰਾਂਗਾ । ਬੱਸ, ਐਂਵੇ... ।" ਚੇਤੂ ਨੇ ਨੀਂਵੀਂ ਪਾਈ ਹੱਥ ਮਲਦਿਆਂ ਕਿਹਾ ।

"ਝੂਠੀਆਂ ਸੌਂਹਾਂ ਖਾਣ ਦੀ ਕੀ ਲੋੜ । ਜੋ ਤੈਨੂੰ ਚੰਗਾ ਲਗਦਾ ਏ, ਕਰ ।" ਪਰਤਾਪੀ ਗੱਲ ਮੁਕਾ ਕੇ ਅੰਦਰ ਚਲੀ ਗਈ ।

ਉਜਾੜ ਵਿਚ ਰਾਹ ਭੁੱਲੇ ਰਾਹੀਂ ਵਾਂਗ ਦੋ ਮਿੰਟ ਚੇਤੂ ਓਸੇ ਥਾਂ ਖਲਾ ਰਿਹਾ । ਫਿਰ ਸਹਿਜ ਸਹਿਜ ਚਲਦਾ ਉਹ ਘਰ ਜਾ ਪਹੁੰਚਿਆ । ਸ਼ਹਾਬ ਦੀ ਮਦਦ ਨਾਲ ਉਹਨੇ

ਘਰ ਦੀ ਸਫ਼ਾਈ ਕੀਤੀ। ਤਿੰਨਾਂ ਵਰ੍ਹਿਆਂ ਪਿਛੋਂ ਉਸ ਕੱਚੇ ਖੋਲੇ ਵਿਚ ਸ਼ਾਮ ਨੂੰ ਦੀਵਾ ਜਗਿਆ ! ਉਹ ਨਿਆਸਰਾ ਬੱਟ ਫਿਰ ਆਪਣੇ ਸੁੰਞੇ ਆਹਲਣੇ ਵਿਚ ਆ ਟਿਕਿਆ ।

"ਜਾਹ, ਚੇਤੂ ! ਰੋਟੀ ਵੇਲਾ ਹੋ ਗਿਆ ਏ। ਚਾਚੀ ਪਰਤਪੀ ਕੇ ਭਾਂਡੇ ਮਾਂਜਣੇ ਨਹੀਂ ਛਡਣੇ। ਕਿਸੇ ਦੀ ਕੀਤੀ ਬੰਦੇ ਨੂੰ ਕਦੇ ਨਹੀਂ ਭੁੱਲਣੀ ਚਾਹੀਦੀ। ਨਾਲੇ, ਉਹਦੀ ਬੋਲੀ ਭਾਵੇਂ ਮੋਮੋ-ਠਗਣੀਆਂ ਵਾਲੀ ਨਹੀਂ, ਪਰ ਸਾਰੇ ਪਿੰਡ ਵਿਚ ਉਹ ਚੰਗੇ ਸੁਭੱਾ ਸੁਆਣੀ ਏ। ਜਾਹ, ਬੀਬਾ ਪੁੱਤ। ਬੰਦਾ ਕੰਮ ਕਰਦਿਆਂ ਬੁੱਢਾ ਨਹੀਂ ਹੁੰਦਾ, ਇਹ ਤਾਂ ਭੁੱਖ ਦੇ ਦੁਖੋਂ ਹਾਰਦਾ ਏ।" ਬੁੱਢੇ ਸ਼ਹਾਬ ਨੇ ਸੌ ਦੀ ਇਕ ਕਹਿ ਦਿਤੀ।

ਪੰਜ-ਸੱਤ ਦਿਨ ਚੇਤੂ ਨੂੰ ਆਪਣੇ ਘਰ ਵਿਚੋਂ ਬੜਾ ਡਰ ਆਇਆ। ਉਹ ਬਾਹਰਲੇ ਬੂਹੇ ਅੱਗੇ ਸ਼ਹਾਬ ਦੇ ਕੋਲ ਕਰਕੇ ਮੰਜੀ ਡਾਹੁੰਦਾ। ਦੋਵੇਂ ਜਣੇ ਪਹਿਰ ਰਾਤ ਤਕ ਨਿਕੀਆਂ ਨਿਕੀਆਂ ਗੱਲਾਂ ਕਰਦੇ ਰਹਿੰਦੇ। ਸ਼ਹਾਬ ਦੀ ਘਰ ਵਾਲੀ ਆਪਣੇ ਦੋਹਾਂ ਬੱਚਿਆਂ ਕੋਲ ਘਰ ਦੇ ਅੰਦਰ ਵਾਰ ਸੌਂਦੀ, ਤੇ ਸ਼ਹਾਬ ਚੇਤੂ ਦੇ ਕਾਰਨ ਬੂਹੇ ਅੱਗੇ ਗਲੀ ਵਿਚ ਮੰਜਾ ਡਾਹ ਲੈਂਦਾ। ਇਕ ਦੋ ਦਿਨ ਚੇਤੂ ਸੱਚ ਮੁੱਚ ਸੁਪਨੇ ਵਿਚ ਡਰ ਕੇ ਉਠ ਬਹਿੰਦਾ ਰਿਹਾ। ਸਾਰਾ ਦਿਨ ਉਹ ਮਨ ਵਿਚ ਕਲਪਨਾ ਕਰਦਾ ਰਹਿੰਦਾ, ਤੇ ਓਹਾ ਕਲਪਨਾ ਨੀਂਦ ਵਿਚ ਸੁਪਨੇ ਦਾ ਰੂਪ ਧਾਰ ਕੇ ਅੱਖਾਂ ਸਾਮ੍ਹਣੇ ਸਾਕਾਰ ਹੋ ਜਾਂਦੀ। ਜਦੋਂ ਵੀ ਉਹ ਮਾਂ ਪਿਉ ਨੂੰ ਵਿਹਿੰਦਾ, ਆਪਸ ਵਿਚ ਲੜਦੇ ਝਗੜਦੇ ਹੀ ਵੇਖਦਾ। ਇਕ ਦਿਨ ਉਹਦਾ ਮੂੰਹ ਬਹੁਤਾ ਹੀ ਉਦਾਸ ਵੇਖ ਕੇ ਸ਼ਹਾਬ ਨੇ ਪੁਛਿਆ, "ਕਿਉਂ ਉਇ ! ਕੀ ਗੱਲ ਏ। ਤੂੰ ਏਸ ਤਰਾਂ ਬੁਝਿਆ ਬੁਝਿਆ ਕਿਉਂ ਰਹਿੰਦਾ ਏਂ।"

"ਬਾਬਾ ! ਮੈਨੂੰ ਰੋਜ ਰਾਤ ਸੁਫਨੇ ਵਿਚ ਡਰ ਔਂਦਾ ਏ। ਮੇਰਾ ਜੀ ਕਰਦਾ ਏ, ਮੈਂ ਅਜੇ ਦੋ ਚਾਰ ਵਰ੍ਹੇ ਹੋਰ ਚਾਚੀ ਕੇ ਘਰ ਈ ਕੱਟ ਲਵਾਂ।" ਚੇਤੂ ਨੇ ਕੁਛ ਸੰਗਦਿਆਂ ਝਿਜਕਦਿਆਂ ਦਿਲ ਦੀ ਕਹਿ ਦਿਤੀ।

"ਸਿਰਫ ਸੁਫਨਿਆਂ ਤੋਂ ਡਰਦਾ ? ਚੱਲ, ਅੱਜ ਸਾਂਈਂ ਕੋਲੋਂ ਤੇਰਾ ਹੱਥ ਹੌਲਾ ਕਰਾ ਲਿਔਂਦੇ ਆਂ। ਉਹਨੂੰ ਆਹਨੇ ਆਂ, ਐਸਾ ਛੂ-ਮੰਤਰ ਮਾਰ, ਕਿ ਮੁੜਕੇ ਸੁਫਨੇ ਵਿਚ ਡਰਦਾ ਕੋਈ ਇਹਦੇ ਨੇੜੇ ਨਾ ਢੁਕੇ।" ਸ਼ਹਾਬ ਨੇ ਨਿੰਮ੍ਹਾ ਨਿੰਮ੍ਹਾ ਹਸਦਿਆਂ ਕਿਹਾ। ਤੇ ਸੱਚ ਮੁੱਚ ਹੀ ਚੇਤੂ ਨੂੰ ਸੁਪਨੇ ਆਉਣੋਂ ਹਟ ਗਏ।

ਉਹਦੇ ਮਨ ਨੂੰ ਤਸੱਲੀ ਹੋ ਗਈ, ਕਿ ਹੁਣ ਉਹਨੂੰ ਸੁਪਨੇ ਨਹੀਂ ਆਇਆ ਕਰਨਗੇ। ਦਿਨੇ ਉਹਨੇ ਸੁਪਨਿਆਂ ਬਾਰੇ ਸੋਚਣਾ ਛਡ ਦਿਤਾ, ਤਾਂ ਨੀਂਦ ਵਿਚ ਸੁਪਨਿਆਂ ਉਹਨੂੰ ਛੱਡ ਦਿਤਾ, ਚੇਤੂ ਨੇ ਸਮਝਿਆ, ਇਹ ਸਭ ਸਾਂਈਂ ਦੇ 'ਛੂ-ਮੰਤਰ, ਦੀ ਕਰਾਮਾਤ ਸੀ। ਉਸ ਅੰਞਾਣੇ ਨੂੰ ਇਹ ਗਿਆਨ ਨਹੀਂ ਸੀ, ਕਿ ਸਾਈਂ ਨਿਰਾ 'ਛੂ-ਮੰਤਰ' ਹੀ ਸੀ। ਹੋਰ ਉਸ ਵਿਚ ਕੁਛ ਨਹੀਂ।

ਚੇਤੂ ਸਵੇਰੇ ਉਠਦਾ ਚਾਚੀ ਪਰਤਾਪੀ ਕੇ ਘਰ ਜਾ ਪੁਜਦਾ। ਸਭ ਤੋਂ ਪਹਿਲਾਂ ਉਹ ਅੰਦਰ ਬਾਹਰ ਬੌਹੁਕਰ ਫੇਰਦਾ। ਰਾਤ ਦਾ ਪਿਆ ਕੋਈ ਜੂਠਾ ਭਾਂਡਾ ਹੁੰਦਾ, ਤਾਂ ਉਹ ਸਾਫ਼ ਕਰਦਾ। ਫਿਰ ਉਹ ਦੋਹਣੀ ਲੈ ਕੇ ਨਲਕੇ ਉਦਾਲੇ ਜਾ ਹੁੰਦਾ। ਸ਼ਹਾਬ ਦੇ ਕਹਿਣ ਉਤੇ ਹੁਣ ਉਹ ਆਪਣੇ ਘਰੋਂ ਦੋਹਣੀ ਲੈ ਕੇ ਜਾਂਦਾ। ਉਸ ਵਿਚ ਚੌਦਾਂ ਪੰਦਰਾਂ ਸੇਰ ਪਾਣੀ ਪੈ ਜਾਂਦਾ ਸੀ। ਏਨਾ ਭਾਰ ਹੁਣ ਉਹ ਸੁਖਾਲਾ ਹੀ ਚੁਕ ਲੈਂਦਾ ਸੀ। ਪਹਿਲਾਂ ਉਹ ਚਾਚੀ ਪਰਤਾਪੀ ਕੇ ਘੜੇ ਭਰਦਾ, ਫਿਰ ਬਾਕੀ ਸੱਤਾਂ ਘਰਾਂ ਦੇ। ਏਸ ਕੰਮੋ ਵਿਹਲਾ ਹੋ ਕੇ ਉਹ ਫਿਰ ਚਾਚੀ ਪਰਤਾਪੀ ਦੇ ਚੌਂਕੇ ਵਿਚ ਆ ਬਹਿੰਦਾ। ਉਹ ਨਿੱਤ ਵਾਂਗ ਰੋਟੀ ਪਾ ਦੇਂਦੀ, ਤੇ ਚੇਤੂ ਢਿੱਡ ਭਰਕੇ ਜੂਠੇ ਭਾਂਡੇ ਮਾਂਜ ਕੇ ਥਾਂ ਸਿਰ ਟਿਕਾ ਦੇਂਦਾ। ਇਹ ਕਾਰਜ ਉਹਨੂੰ ਦਿਹਾੜੀ ਵਿਚ ਤਿੰਨ ਵਾਰ ਕਰਨਾ ਪੈਂਦਾ। ਇਸ ਤੋਂ ਪਿਛੋਂ ਵੀ ਚਾਚੀ ਕੋਈ ਕੰਮ ਦਸਦੀ, ਤਾਂ ਚੇਤੂ ਕਦੇ ਨਾਂਹ ਨਾ ਕਰਦਾ। ਰਾਤ ਦੀ ਰੋਟੀ ਖਾ ਕੇ ਉਹ ਘਰ ਆ ਸੌਂਦਾ। ਸਹਿਜ ਸਹਿਜ ਉਹ ਇਕੱਲ ਦਾ ਆਦੀ ਹੋ ਰਿਹਾ ਸੀ। ਕਿਸੇ ਕਿਸੇ ਵੇਲੇ ਇਕਾਂਤ ਚੁਭਦੀ ਤਾਂ ਜ਼ਰੂਰ, ਪਰ ਹੁਣ ਉਹ ਆਪਣੇ ਆਪ ਨੂੰ ਪਹਿਲਾਂ ਨਾਲੋਂ ਕੁਛ ਸੁਤੰਤਰ ਅਨਭਵ ਕਰਨ ਲਗ ਪਿਆ ਸੀ। ਹੁਣ ਉਹ ਕਿਸੇ ਦੇ ਘਰ ਵਿਚ ਨਹੀਂ, ਆਪਣੇ ਘਰ ਵਿਚ ਸੌਂਦਾ ਸੀ। ਇਹ ਕੋਠਾ ਉਹਦਾ ਆਪਣਾ ਸੀ, ਉਹਦੇ ਪਿਉ ਨੇ ਆਪਣੇ ਹੱਥੀਂ ਛੱਤਿਆ ਸੀ, ਭਾਵੇਂ ਤਹਿ ਜ਼ਮੀਨ ਦੇ ਮਾਲਕ ਪਿੰਡ ਦੇ ਜੱਟ ਸਰਦਾਰ ਹੀ ਸਨ।

"ਕਿਉਂ ਵੇ, ਹੁਣ ਵੀ ਮੇਰੀ ਜਠਾਣੀ ਆਹੰਦੀ ਹੁੰਦੀ ਏ, ਪਈ ਉਹਨਾਂ ਦੇ ਭਾਂਡੇ ਨਾ ਮਾਂਜਿਆ ਕਰ ?" ਇਕ ਦਿਨ ਚਾਚੀ ਪਰਤਾਪੀ ਨੇ ਐਵੇਂ ਸ਼ੱਕੋ ਸ਼ੱਕ ਪੁੱਛ ਲਿਆ।

"ਆਪਾਂ ਕਿਸੇ ਦੀ ਸੁਣਦੇ ਈ ਨਹੀਂ, ਭਾਵੇਂ ਕੋਈ ਕੁਛ ਆਖੀ ਜਾਏ।" ਚੇਤੂ ਨੇ ਸਿਰ ਦੇ ਬਰਾਬਰ ਕਰਕੇ ਹੱਥ ਹਿਲਾਉਂਦਿਆਂ ਕਿਹਾ। ਇਕ ਗੱਲੇ, ਉਹਨੇ ਕੱਚੇ ਚੋਰ ਵਾਂਗ ਅੱਧ-ਪਚੱਧ ਇਕਬਾਲ ਕਰ ਲਿਆ।

ਹੁਣ ਚੇਤੂ ਹਾਣੀਆਂ ਨਾਲ ਖੇਡਣ ਵਾਸਤੇ ਵੀ ਕੁਛ ਸਮਾਂ ਕਢ ਲੈਂਦਾ। ਆਖ਼ਰ ਇਸ ਕੁਦਰਤੀ ਭੁੱਖ ਨੂੰ ਬੱਚਾ ਕਿੰਨਾ ਚਿਰ ਰੋਕ ਸਕਦਾ ਸੀ। ਕਿਸੇ ਕਿਸੇ ਦਿਨ ਉਹ ਖੇਡ ਵਿਚ ਰੁੱਝਾ ਕੁਵੇਲਾ ਵੀ ਕਰ ਦੇਂਦਾ। ਉਹ ਘਰ ਪੁਜਦਾ, ਤਾਂ ਸਾਰੇ ਜੀ ਰੋਟੀ ਖਾ ਕੇ ਮੰਜਿਆਂ 'ਤੇ ਲੇਟੇ ਹੁੰਦੇ। ਉਹਦੀ ਰੋਟੀ ਤੇ ਬਾਕੀ ਟੱਬਰ ਦੇ ਜੂਠੇ ਭਾਂਡੇ ਉਹਦੀ ਉਡੀਕ ਕਰ ਰਹੇ ਹੁੰਦੇ। ਚਾਚੀ ਪਰਤਾਪੀ ਤਾੜ-ਤਪਾੜੀ ਕਰਦੀ, ਤਾਂ ਚੇਤੂ 'ਮਾਂ ਦੀਆਂ ਗਾਹਲੀਂ ਨੂੰ ਘਿਉ ਦੀਆਂ ਨਾਲਾਂ' ਸਮਝ ਕੇ ਘੁੱਟੋ ਵੱਟੀ ਪੀ ਜਾਂਦਾ। ਉਹ ਚਾਚੀ ਅੱਗੇ ਦਸ ਸੌਂਹਾਂ ਖਾ ਕੇ ਕਹਿੰਦਾ, ਕਿ ਫੇਰ ਉਹ ਕਦੇ ਕੁਵੇਲਾ ਕਰਕੇ ਨਹੀਂ ਆਵੇਗਾ। ਪਰ ਅਗਲੇ ਦਿਨ ਖੇਡ ਵਿਚ ਰੁਝਿਆਂ ਉਹਨੂੰ ਓਸੇ ਤਰਾਂ ਚਾਚੀ ਦੀਆਂ ਝਿੜਕਾਂ ਭੁੱਲ ਜਾਂਦੀਆਂ, ਜਿਵੇਂ ਆਪਣੇ ਮੂੰਹੋਂ ਖਾਧੀਆਂ ਸੌਂਹਾਂ।

"ਵੇਖ ਚੇਤੂ!" ਇਕ ਦਿਨ ਚਾਚੀ ਪਰਤਾਪੀ ਨੇ ਤੰਗ ਪੈ ਕੇ ਕਿਹਾ, "ਆਹ ਦੋ ਮਹੀਨੇ ਔਖਾ ਸੁਖਾਲਾ ਨਭਾ ਲੈ। ਸਿਆਣਿਆਂ ਆਖਿਆ ਏ : ਸੱਜਣ ਛਡੀਏ ਰੰਗ ਸਿਰ, ਫੇਰ ਵੀ ਆਵਣ ਕੰਮ। ਮੈਂ ਐਦਕੀਂ ਪੇਕੇ ਗਈ ਓਥੋਂ ਮਹਿਰਿਆਂ ਦੀ ਕੁੜੀ ਲੈ ਆਵਾਂਗੀ। ਫੇਰ ਤੇਰੇ ਵਾਸਤੇ ਚਾਰੇ ਰਾਹ ਮੋਹਲੇ। ਅਸਲ ਵਿਚ ਤੂੰ ੇਰਾ ਸੁਭਾੱ ਵਗਾੜ ਵਿਤਾ ਏ। ਤੇਰੇ ਔਣ ਤੋਂ ਪਹਿਲਾਂ ਮੈਂ ਭਾਂਡੇ ਮਾਂਜਦੀ ਹੀ ਸਾਂ ਨਾਂ। ਪਰ ਹੁਣ ਮਾਂਜਣ ਨੂੰ ਜੀ ਨਹੀਂ ਕਰਦਾ। ਠੀਕ ਆਹੰਦੇ ਨੇ, ਜਾਤ ਮਲੂਕ ਨਹੀਂ, ਰਹਿਤ ਮਲੂਕ ਏ। ਹੱਛਾ, ਜਿੰਨਾ ਚਿਰ ਨਿਭ ਗਈ, ਚੰਗੀ ਨਿਭ ਗਈ।"

ਚੇਤੂ ਨੇ ਅੱਗੋਂ ਉਤਰ ਕੋਈ ਨਾ ਦਿਤਾ। ਅਸਲ ਵਿਚ ਹੁਣ ਉਹਨੂੰ ਭਾਂਡੇ ਮਾਂਜਣੇ ਚੰਗੇ ਨਹੀਂ ਸੀ ਲਗਦੇ। ਕੰਮ ਨਾਲੋਂ ਉਹਨੂੰ ਖੇਡ ਪਿਆਰੀ ਲਗਣ ਲੱਗ ਪਈ ਸੀ। ਰੋਟੀ ਕੱਪੜਾ ਹੁਣ ਉਹਨੂੰ ਦਸਾਂ ਪੰਦਰਾਂ ਘਰਾਂ ਦਾ ਪਾਣੀ ਭਰਨ ਨਾਲ ਵੀ ਮਿਲ ਸਕਦਾ ਸੀ, ਤੇ ਇਸ ਤੋਂ ਵਧੇਰੇ ਅਜੇ ਉਹਨੂੰ ਕਿਸੇ ਚੀਜ਼ ਦੀ ਲੋੜ ਵੀ ਨਹੀਂ ਸੀ।

ਅਗਲੇਰੇ ਮਹੀਨੇ ਚਾਚੀ ਪਰਤਾਪੀ ਪੇਕੇ ਗਈ, ਓਥੋਂ ਮਹਿਰਿਆਂ ਦੀ ਦਸ-ਕੁ ਸਾਲ ਦੀ ਕੁੜੀ ਲੈ ਆਈ ਭਾਂਡੇ ਮਾਂਜਣ ਵਾਸਤੇ। ਚੇਤੂ ਨੂੰ ਇਸ ਕਾਰਜ ਤੋਂ ਛੁਟੀ ਮਿਲ ਗਈ ਤੇ ਉਹਦੀ ਜ਼ਿੰਮੇਦਾਰੀ ਸਿਰਫ਼ ਪਾਣੀ ਭਰਨ ਦੀ ਰਹਿ ਗਈ। ਚਾਚੀ ਪਰਤਾਪੀ ਦੀ ਸਲਾਹ ਨਾਲ ਉਹਨੇ ਚਾਰ ਪੰਜ ਘਰ ਹੋਰ ਵੀ ਸੇਪ ਲਏ। ਹੁਣ ਉਹ ਪਹਿਲਾਂ ਨਾਲੋਂ ਵਧੇਰੇ ਸੰਤੁਸ਼ਟ ਸੀ।

## ੧੬

"ਮੈਂ ਜ਼ਰੂਰ ਖੇਡਾਂਗਾ।" ਚੇਤੂ ਨੇ ਭੋਇੰ 'ਤੇ ਸੱਜਾ ਪੈਰ ਮਾਰ ਕੇ ਬੜੀ ਦ੍ਰਿੜ੍ਹਤਾ ਨਾਲ ਕਿਹਾ।

"ਅਸਾਂ ਨਹੀਂ ਖ਼ੇਡਣ ਦੇਣਾ।" ਸ਼ਿੰਗਾਰੇ ਨੇ ਬੜੇ ਸਰਦਾਰੀ ਰੁਹਬ ਨਾਲ ਕਿਹਾ।

"ਮੈਂ ਖੇਡਾਂਗਾ।"

"ਤੂੰ ਸਾਡੇ ਭਾਂਡੇ ਮਾਂਜਣੇ ਕਿਉਂ ਛਡ ਦਿਤੇ ਨੇ।"

"ਮੇਰੀ ਮਰਜੀ।"

"ਅਸਾਂ ਤੈਨੂੰ ਆਪਣੇ ਘਰ ਨਹੀਂ ਵੜਨ ਦੇਣਾ।"

"ਫਿਰ ਆਪੇ ਪਾਣੀ ਭਰ ਲਿਆ ਕਰਿਓ।"

"ਸਾਡਾ ਪਾਣੀ ਛੰਨੋ ਭਰ ਲਿਆ ਕਰੇਗੀ।"

ਛੰਨੋ ਓਸ ਲੜਕੀ ਦਾ ਨਾਮ ਸੀ, ਜਿਸਨੂੰ ਚਾਚੀ ਪਰਤਾਪੀ ਪੇਕਿਆਂ ਤੋਂ ਲਿਆਈ ਸੀ। ਪਤਾ ਨਹੀਂ, ਉਸਦੀ ਚਾਚੀ, ਤਾਈ ਜਾਂ ਭੂਆ ਨੇ ਸਹੀ ਨਾਮ ਕੀ ਰਖਿਆ ਸੀ, ਤੇ ਉਸਦੇ ਅਰਥ ਕੀ ਸਨ, ਪਰ ਆਖਦੇ ਉਹਨੂੰ ਸਾਰੇ ਛੰਨੋ ਹੀ ਸਨ। ਛੰਨੋ, ਗ਼ਰੀਬ ਮਹਿਰਿਆਂ ਦੀ ਸਾਉਲੀ ਜੇਹੀ ਲੜਕੀ, ਛੰਨੋ, ਜੋ ਪੇਟ ਦੀ ਖ਼ਾਤਰ ਏਥੇ ਸਰਦਾਰਾਂ ਦੇ ਜੂਠੇ ਭਾਂਡੇ ਮਾਂਜਣ ਵਾਸਤੇ ਆਈ ਸੀ।

"ਤੇ ਬਾਕੀ ਘਰਾਂ ਦਾ ਵੀ ਛੰਨੋ ਭਰ ਲਿਆ ਕਰੇਗੀ? ਸੇਰ ਦੀ ਗੜਵੀ ਚੁੱਕਣ ਜੋਗੀ ਤਾਂ ਉਹ ਅਜੇ ਹੈ ਨਹੀਂ ਤੇ ਪਾਣੀ ਭਰ ਲਿਆ ਕਰੇਗੀ ਦਸਾਂ ਘਰਾਂ ਦਾ। ਮੈਂ ਇਕ ਦਿਨ ਪਾਣੀ ਭਰਨ ਨਾ ਗਿਆ, ਤਾਂ ਸਾਰੇ ਘਰਾਂ ਵਿਚ 'ਹੈ-ਹੈ' ਮੱਚ ਜਾਏਗੀ। ਫਿਰ ਆਪੇ ਚਾਚੀ ਦੀਆਂ ਝਿੜਕਾਂ ਤੈਨੂੰ ਸਹਿਣੀਆਂ ਪੈਣਗੀਆਂ।"

ਇਸ ਦਲੀਲ ਦਾ ਸ਼ਿੰਗਾਰਾ ਛੇਤੀ ਛੇਤੀ ਕੋਈ ਉਤਰ ਨਾ ਦੇ ਸਕਿਆ। ਉਹ ਪਲ ਦਾ ਪਲ ਉਹਦੇ ਮੂੰਹ ਵੱਲ ਘੂਰਦਾ ਰਿਹਾ। ਭਾਵੇਂ ਉਹ ਚੇਤੂ ਨਾਲੋਂ ਉਮਰ ਵਿਚ ਸਾਲ ਛੋਟਾ ਸੀ, ਪਰ ਉਹ ਫਿਰ ਵੀ ਆਪਣੇ ਆਪ ਨੂੰ ਪਿੰਡ ਦਾ ਮਾਲਕ

ਸਰਦਾਰ ਸਮਝਦਾ ਸੀ । ਇਕ ਗ਼ਰੀਬ ਕਾਮੇ ਦੇ ਸਾਹਮਣੇ ਝੁਕ ਜਾਣਾ ਉਹ ਆਪਣੀ ਸਾਰੀ ਬਰਾਦਰੀ ਦੀ ਹੇਠੀ ਸਮਝਦਾ ਸੀ । ਉਹਨੇ ਬਿਨਾਂ ਕਿਸੇ ਦਲੀਲ ਦੇ ਹੀ ਆਪਣੇ ਹਠ ਦਾ ਪਰਗਟਾਵਾ ਕਰਦਿਆਂ ਜ਼ਰਾ ਉੱਚੀ ਸੁਰ ਵਿਚ ਕਿਹਾ, "ਭਾਵੇਂ ਕੁਛ ਹੋਵੇ, ਅਸਾਂ ਤੈਨੂੰ ਖੇਡਣ ਨਹੀਂ ਦੇਣਾ ।"

"ਮੈਂ ਤੁਹਾਨੂੰ ਵੀ ਨਹੀਂ ਖੇਡਣ ਦੇਣਾ ।" ਚੇਤੂ ਨੇ ਖੂਹ ਦੀ ਵਾਜ ਵਾਂਗ ਮੋੜਵਾਂ ਉਤਰ ਦਿਤਾ । "ਲੌ, ਖੇਡ ਲੌ ।" ਚੇਤੂ ਓਸ ਵੱਟ ਉਤੇ ਲੰਮਾ ਪੈ ਗਿਆ, ਜੋ ਮੁੰਡਿਆਂ ਨੇ ਕਬੱਡੀ ਖੇਡਣ ਵਾਸਤੇ ਹੱਦ ਵਜੋਂ ਬਣਾਈ ਸੀ ।

"ਹੱਛਾ, ਇਹ ਗੱਲ ਏ ? ਲੈ ਫੜ ਉਇ ਕੰਦੂ ਔਧਰੋਂ ।" ਸ਼ੰਗਾਰੇ ਨੇ ਇਕ ਹੋਰ ਸਾਥੀ ਨੂੰ ਇਸ਼ਾਰਾ ਕਰਦਿਆਂ ਕਿਹਾ ।

ਕੰਦੂ ਨੇ ਚੇਤੂ ਦੀ ਬਾਂਹ ਫੜੀ ਤੇ ਸ਼ੰਗਾਰੇ ਨੇ ਲੱਤ । ਦੋਹਾਂ ਨੇ ਧੂਹ ਕੇ ਚੇਤੂ ਨੂੰ ਇਕ ਪਾਸੇ ਕਰ ਦਿਤਾ । ਉਹਨਾਂ ਦੇ ਛਡਦਿਆਂ ਸਾਰ ਚੇਤੂ ਉਠ ਕੇ ਫੇਰ ਵੱਟ ਉਤੇ ਆ ਲੰਮਾ ਪਿਆ ।

"ਇਹਨੇ ਏਸਤਰ੍ਹਾਂ ਨਹੀਂ ਹਟਣਾ । ਮੈਂ ਹਟਾਉਂਦਾ ਆਂ ।" ਸ਼ੰਗਾਰਾ ਉਹਨੂੰ ਲੱਤਾਂ ਮਾਰਨ ਲਗ ਪਿਆ । ਨਾਲ ਹੀ ਉਹਨੇ ਚੇਤੂ ਨੂੰ ਇਕ ਮੋਟੀ ਜੇਹੀ ਗਾਹਲ ਕੱਢ ਦਿਤੀ ।

ਗਾਹਲ ਸੁਣ ਕੇ ਚੇਤੂ ਨੂੰ ਵੀ ਗੁੱਸਾ ਆ ਗਿਆ । ਹਾਸੇ-ਹਾਸੇ ਵਿਚ ਉਸ ਉਮਰ ਦੇ ਮੁੰਡੇ ਸਾਰਾ ਦਿਨ ਇਕ ਦੂਜੇ ਨੂੰ ਗਾਹਲਾਂ ਕਢਦੇ ਰਹਿਣਗੇ, ਪਰ ਇਹ ਸ਼ੰਗਾਰੇ ਨੇ ਗੁੱਸੇ ਨਾਲ ਕਢੀ ਸੀ । ਚੇਤੂ ਸਹਾਰ ਨਾ ਸਕਿਆ । ਉਹ ਭੁੜਕ ਕੇ ਉਠਿਆ ਤੇ ਘਸੁੰਨ ਵੱਟ ਕੇ ਸ਼ੰਗਾਰੇ ਦੇ ਸਾਹਮਣੇ ਛਾਤੀ ਤਾਣ ਕੇ ਖਲੋ ਗਿਆ ।

"ਹੁਣ ਕਢ ਗਾਹਲ । ਮੈਂ ਤੈਨੂੰ ਵੇਖਾਂ ਲਾਟ ਸਾਹਬ ਨੂੰ ।" ਚੇਤੂ ਨੇ ਅੱਖਾਂ ਲਾਲ ਕਰਕੇ ਕਿਹਾ ।

"ਕੀ ਕਰ ਲਏਂਗਾ ਤੂੰ ।" ਸ਼ੰਗਾਰੇ ਨੇ ਵੀ ਅੱਗੋਂ ਘਸੁੰਨ ਵੱਟ ਕੇ ਕਿਹਾ । ਨਾਲ ਹੀ ਉਹਨੇ ਛੋਟੇ ਭਰਾ ਤੇ ਤਾਏ ਦੇ ਪੋਤਰਿਆਂ ਵੱਲ ਵੇਖਿਆ, ਜਿਵੇਂ ਉਹ ਨਿਗ੍ਹਾ ਹੀ ਨਿਗ੍ਹਾ ਰਾਹੀਂ ਉਹਨਾਂ ਦੀ ਮਦਦ ਹਾਸਲ ਕਰਨ ਦਾ ਯਤਨ ਕਰ ਰਿਹਾ ਹੋਵੇ ।

ਸਾਰੇ ਮੁੰਡੇ ਆਪੋ ਆਪਣੀ ਥਾਂ ਖਲੋ ਰਹੇ । ਉਹ ਇਸ ਬੇਲੋੜੀ ਲੜਾਈ ਵਿਚ ਹਿੱਸਾ ਲੈਣ ਦਾ ਕੋਈ ਲਾਭ ਨਹੀਂ ਸਨ ਸਮਝਦੇ । ਸ਼ੰਗਾਰਾ ਇਸ ਪਾਸਿਓਂ

ਲਗਭਗ ਨਿਰਾਸ ਹੋ ਗਿਆ ।

"ਜੋ ਮੈਥੋਂ ਸਰੇਗੀ, ਕਰਾਂਗਾ । ਤੂੰ ਗਾਹਲ ਕਢ ਕੇ ਵੇਖ ।" ਚੇਤੂ ਨੇ ਕੁਛ ਵਧੇਰੇ ਹੌਂਸਲੇ ਨਾਲ ਕਿਹਾ । ਉਹ ਵੀ ਸਮਝ ਗਿਆ ਸੀ, ਕਿ ਹੋਰ ਕੋਈ ਸ਼ੰਗਾਰੇ ਦੀ ਮਦਦ ਕਰਨ ਲਈ ਤਿਆਰ ਨਹੀਂ । ਇਕੱਲੇ ਸ਼ੰਗਾਰੇ ਨਾਲੋਂ ਉਹ ਤਕੜਾ ਸੀ ।

ਸ਼ੰਗਾਰੇ ਨੇ ਇਕ ਵਾਰ ਫਿਰ ਸਾਥੀਆਂ ਵੱਲੋ ਵੇਖਿਆ । ਪਰ ਕਿਸੇ ਵੀ ਸਾਥੀ ਨੇ ਉਹਦੇ ਨਾਲ ਅੱਖ ਨਾ ਮਿਲਾਈ । ਉਹਨੇ ਛੋਟੇ ਭਰਾ ਵੱਲ ਵੀ ਤਕਿਆ । ਉਹ ਅਜੇ ਬਹੁਤ ਛੋਟਾ ਸੀ । ਸ਼ੰਗਾਰੇ ਨੇ ਚੇਤੂ ਦੀ ਇਸ ਵੰਗਾਰ ਨੂੰ ਆਪਣੀ ਹਾਰ ਸਮਝਿਆ । ਡਿਗਦੇ ਵਿਕਾਰ ਨੂੰ ਠੁੰਮ੍ਹਣਾ ਦੇਣ ਵਾਸਤੇ ਸ਼ੰਗਾਰੇ ਨੇ ਨਵਾਂ ਪੈਂਤੜਾ ਬਦਲ ਲਿਆ । ਮੱਲ-ਯੁੱਧ ਦੀ ਥਾਂ ਉਹਨੇ ਵਾਕ ਯੁੱਧ ਵਿਚ ਚੇਤੂ ਨੂੰ ਹਰਾਉਣ ਦੀ ਸੋਚੀ । ਉਹਨੇ ਬੜੀ ਚਿੜਾਊ ਸੁਰ ਵਿਚ ਕਿਹਾ, "ਉਇ, ਸਾਡੇ ਈ ਟੁਕੜੇ ਖਾ ਕੇ ਤੂੰ ਸਾਨੂੰ ਆਨੀਆਂ ਵਖਾਉਨਾ ਏਂ ? ਤੂੰ ਹੈਂ ਕੀ ਚੀਜ ।" ਇਹ ਸੀ ਉਸ ਬਿਰਾਦਰੀ ਦਾ ਸ਼ੂਣੀ ਸੁਭਾਉ, ਜੋ ਆਪਣੇ ਆਪ ਨੂੰ ਪਿੰਡ ਦੀ ਮਾਲਕ ਸਮਝਦੀ ਸੀ ।

"ਮੈਂ ਟੁਕੜੇ ਮੁਖਤ ਨਹੀਂ ਖਾਂਦਾ ਰਿਹਾ, ਦੂਣਾ ਕੰਮ ਕਰਦਾ ਰਿਹਾ ਆਂ । ਜਿਸ ਤੋਂ ਕੋਈ ਕੰਮ ਕਰਾਏਗਾ, ਉਹਨੂੰ ਖਾਣ ਨੂੰ ਵੀ ਦੇਣਾ ਪਵੇਗਾ । ਤੁਸਾਂ ਲੋਕਾਂ ਵਾਸਤੇ ਸਦਾ ਵਰਤ ਨਹੀਂ ਲਾਇਆ ਹੋਇਆ । ਹਾਹੋ ।" ਚੇਤੂ ਏਨੀ ਗੱਲ ਸਮਝਦਾ ਸੀ, ਕਿ ਕੰਮ ਕਰਨ ਵਾਲੇ ਦਾ ਖਾਣ ਨੂੰ ਮੰਗਣ ਦਾ ਹੱਕ ਹੈ ।

ਸ਼ੰਗਾਰਾ ਲਗਭਗ ਲਾ-ਜਵਾਬ ਹੋ ਗਿਆ ਸੀ । ਉਹਨੇ ਬਚਾਉ ਵਾਸਤੇ ਆਖ਼ਰੀ ਹਥਿਆਰ ਵਰਤਿਆ । "ਚੰਗਾ, ਖੇਡ ਲੈ ਤੂੰ ਇਕੱਲਾ ਈ । ਆਓ ਮੁੰਡਿਓ, ਚੱਲੀਏ ਸਾਰੇ ।" ਉਹਨੇ ਹੱਥ ਦੇ ਇਸ਼ਾਰੇ ਨਾਲ ਕਿਹਾ ।

ਸ਼ੰਗਾਰਾ ਮੂੰਹ ਮੋੜ ਕੇ ਘਰ ਨੂੰ ਤੁਰ ਪਿਆ । ਦਸ-ਪੰਦਰਾਂ ਕਦਮ ਜਾ ਕੇ ਉਹਨੇ ਪਿੱਛਾ ਭੌਂ ਕੇ ਵੇਖਿਆ, ਤਾਂ ਉਹਦੇ ਮਗਰ ਕੇਵਲ ਤਾਰਾ ਆ ਰਿਹਾ ਸੀ, ਉਹਦਾ ਛੋਟਾ ਭਰਾ ।

ਬਾਕੀ ਮੁੰਡਿਆਂ ਨੇ ਸ਼ੰਗਾਰੇ ਦੀ ਜ਼ਿਦ ਨੂੰ ਆਪਣੀ ਅਣਖ ਦਾ ਸਵਾਲ ਨਾ ਬਣਾਇਆ । ਉਹ ਦੋ ਜੋਟੀਆਂ ਬਣਾ ਕੇ ਕਬੱਡੀ ਖੇਡਣ ਲੱਗ ਪਏ ।

ਚੇਤੂ ਹੁਣ ਬਾਰਾਂ ਘਰਾਂ ਦਾ, ਜਾਂ ਇਉਂ ਸਮਝੋ, ਅੱਧੇ ਪਿੰਡ ਦਾ ਪਾਣੀ ਭਰਦਾ ਸੀ । ਪਿੰਡ ਬਹੁਤਾ ਵੱਡਾ ਨਹੀਂ ਸੀ । ਕਹਿਣ ਨੂੰ ਪਿੰਡ ਦੀਆਂ ਦੋ

ਪੱਤੀਆਂ ਸਨ, ਪਰ ਦੋਹਾਂ ਪੱਤੀਆਂ ਦੇ ਮਿਲਾ ਕੇ ਜੱਟਾਂ ਦੇ ਸਭੋ ਛੱਬੀ ਘਰ ਸਨ। ਤੇ ਏਨੀ ਕੁ ਹੀ ਵੱਸੋਂ ਸੀ ਭੂਮੀ-ਹੀਣ ਮੁਸਲਮਾਨਾਂ ਤੇ ਹਰੀਜਨਾਂ ਦੀ। ਇਕ ਘਰ ਹਟਵਾਣੀਏ ਹਿੰਦੂ ਦਾ ਵੀ ਸੀ।

ਲੁਹਾਰ, ਤਖਾਣ, ਨਾਈ, ਛੀਂਬਾ, ਮੋਚੀ, ਮਾਸ਼ਕੀ, ਕਮਿਹਾਰ, ਜੁਲਾਹੇ, ਹਰ ਕਿੱਤੇ ਦੇ ਲੋਕ ਪਿੰਡ ਵਿਚ ਵਸਦੇ ਸਨ। ਪੁਰਾਣੇ ਢੰਗ ਦਾ ਪਿੰਡ ਆਪਣੇ ਆਪ ਵਿਚ ਇਕ ਪੂਰਨ 'ਇਕਾਈ' ਸੀ। ਸਿਰਫ਼ ਮਹਿਰਿਆਂ ਦਾ ਘਰ ਇਕੋ ਸੀ। ਉਹ ਵੀ ਰਾਮੇ ਦੇ ਮਰਨ ਨਾਲ ਅੱਧਾ ਰਹਿ ਗਿਆ ਸੀ, ਬਾਰਾਂ-ਤੇਰਾਂ ਸਾਲ ਦਾ ਚੇਤੂ, ਜੋ ਮਸ੍ਹਾਂ ਅੱਧੇ ਪਿੰਡ ਦਾ ਪਾਣੀ ਭਰਨ ਜੋਗਾ ਸੀ। ਉਹ ਵੀ ਚਾਚੀ ਪਰਤਾਪੀ ਕੇ ਨਲਕੇ ਦੀ ਸਹਾਇਤਾ ਕਰਕੇ। ਉਹ ਸਵੇਰੇ ਉਠਦਾ ਦੋਹਣੀ ਫੜਕੇ ਨਲਕੇ ਉਦਾਲੇ ਜਾ ਹੁੰਦਾ। ਸਭ ਤੋਂ ਪਹਿਲਾਂ ਉਹ ਚਾਚੀ ਪਰਤਾਪੀ ਕੇ ਘੜੇ ਭਰਦਾ। ਨਲਕੇ ਦੀ ਖ਼ੁਸ਼ਾਮਦ ਕਰਕੇ ਤੇ ਕੁਛ ਪਿਛਲੇ ਅਹਿਸਾਨ ਨੂੰ ਮੁੱਖ ਰਖ ਕੇ, ਉਹ ਚਾਚੀ ਪਰਤਾਪੀ ਦਾ ਹੋਰ ਵੀ ਥੋੜਾ ਬਹੁਤਾ ਕੰਮ ਕਰ ਦੇਂਦਾ, ਜੋ ਉਹ ਉਹਨੂੰ ਸਵਾਲ ਪਾਉਂਦੀ। ਦਸ ਗਿਆਰਾਂ ਵਜੇ ਤਕ ਉਹ ਪਾਣੀ ਭਰ ਕੇ ਵਿਹਲਾ ਹੋ ਜਾਂਦਾ। ਫਿਰ ਉਹ ਘਰਾਂ ਤੋਂ ਰੋਟੀਆਂ ਲੈਣ ਤੁਰ ਜਾਂਦਾ। ਉਹ ਅੱਧੇ ਘਰਾਂ ਤੋਂ ਸਵੇਰੇ ਰੋਟੀਆਂ ਲਿਆਉਂਦਾ ਤੇ ਅੱਧਿਆਂ ਤੋਂ ਰਾਤ ਨੂੰ। ਰਵਾਜ ਅਨਸਾਰ ਪਾਣੀ ਭਰਨ ਦੇ ਬਦਲੇ ਵਿਚ ਹਰ ਘਰ ਰੋਜ਼ ਦੀ ਇਕ ਰੋਟੀ ਤੇ ਹਰ ਛੇਮਾਹੀ ਪਿੱਛੋਂ ਨੀਯਤ ਕੀਤੇ ਹੋਏ ਦਾਣੇ ਦੇਂਦਾ। ਵਿਆਹ-ਸ਼ਾਦੀ ਤੇ ਦਿਨ ਦਿਹਾਰ ਇਸ ਤੋਂ ਵਖਰਾ।

ਦੁਪਹਿਰ ਦੀ ਰੋਟੀ ਖਾ ਕੇ ਦੋ ਤਿੰਨ ਘੰਟੇ ਦਾ ਸਮਾਂ ਚੇਤੂ ਕੋਲ ਵਿਹਲਾ ਹੁੰਦਾ। ਕਦੇ ਕਦਾਈਂ ਉਹ ਦੋ ਘੜੀਆਂ ਸ਼ਹਾਬ ਮੋਚੀ ਕੋਲ ਜਾ ਬਹਿੰਦਾ, ਪਰ ਵਧੇਰੇ ਸਮਾਂ ਵਿਹਲੜ ਹਾਣੀਆਂ ਵਿਚ ਹੀ ਗੁਜ਼ਾਰਦਾ। ਏਸ ਉਮਰ ਖੇਡ ਪਿਆਰੀ ਹੁੰਦੀ ਹੈ।

ਚੇਤੂ ਉਮਰ ਵਿਚ ਵੱਡਾ ਹੋ ਰਿਹਾ ਸੀ। ਜਾਂ ਇਉਂ ਸਮਝੋ, ਚੇਤੂ ਬਣ ਰਿਹਾ ਸੀ, ਪਰ ਬਿਨਾਂ ਕਿਸੇ ਦੀ ਸੁਚੱਜੀ ਅਗਵਾਈ ਦੇ। ਭਗਵਾਨ ਤੇ ਸ਼ੈਤਾਨ ਦੇ ਵਿਚਕਾਰ ਹੈ ਇਨਸਾਨ ਦਾ ਦਰਜਾ। ਇਹ ਭਗਵਾਨ ਵੀ ਬਣ ਸਕਦਾ ਹੈ ਤੇ ਸ਼ੈਤਾਨ ਵੀ। ਤੇ ਐਸਾ ਬਣਨਾ ਨਿਰਭਰ ਹੈ ਇਹਦੀ ਸਿੱਖਿਆ ਉਤੇ। ਪਰ ਚੇਤੂ ਬਣ ਰਿਹਾ ਸੀ ਬਿਨਾਂ ਸਿੱਖਿਆ ਦੇ ਹੀ। ਇਸ ਦੁਨੀਆਂ ਵਿਚ ਉਹਨੂੰ ਓਨੀ ਸਿੱਖਿਆ ਹੀ ਪਰਾਪਤ ਹੋ ਸਕਦੀ ਸੀ, ਜਿੰਨੀ ਉਹ ਆਪਣੀ ਬੁੱਧੀ ਅਨਸਾਰ ਦੂਸਰਿਆਂ ਵੱਲ

ਵੇਖ ਕੇ ਹਾਸਲ ਕਰ ਸਕਦਾ ਸੀ।

ਬਹੁਤਾ ਸਮਾਂ ਉਹ ਵਿਹਲੜ ਹਾਣੀਆਂ ਨਾਲ ਖੇਡਦਾ ਗੁਜ਼ਾਰਦਾ। ਬਹੁਤੀ ਵਾਰ ਉਹ ਖੇਡ ਦੀ ਸਮਾਪਤੀ ਸਮੇਂ ਕਿਸੇ ਨਾ ਕਿਸੇ ਸਾਥੀ ਨਾਲ ਲੜ ਝਗੜ ਕੇ ਹੀ ਆਉਂਦਾ। ਸ਼ਾਇਦ ਉਹਦੀ ਮਾਂ ਦੇ ਸੁਭਾਅ ਦਾ ਅਸਰ ਉਹਦੇ ਲਹੂ ਵਿਚ ਵੀ ਸੀ।

## ੧੭

ਚੇਤੂ ਪੰਦਰਾਂ ਸਾਲ ਦਾ ਹੋ ਗਿਆ।

ਇਹ ਉਮਰ ਬੜੀ ਅਨੋਖੀ ਹੁੰਦੀ ਹੈ, ਬਚਪਨ ਤੇ ਜਵਾਨੀ ਦਾ ਮੇਲ। ਪਰ ਜੀਹਨੂੰ ਜੰਮਦੇ ਨੂੰ ਰੋਟੀ ਦਾ ਸੰਮ੍ਹਾ ਲਗ ਜਾਏ, ਉਹਦੇ ਲਾਗੇ ਜਵਾਨੀ ਕਦੋਂ ਲਗਦੀ ਹੈ। ਉਹਦੀਆਂ ਸਿਰਫ਼ ਦੋ ਅਵਸਥਾ ਹੀ ਹੁੰਦੀਆਂ ਹਨ : ਬਚਪਨ ਤੇ ਬੁਢਾਪਾ। ਚੇਤੂ ਵੀ ਨੌਂ ਸਾਲ ਤਕ ਬੱਚਾ ਰਿਹਾ ਤੇ ਫਿਰ ਬੁੱਢਾ। ਜੇ ਬੁੱਢਾ ਨਾ ਵੀ ਮੰਨੀਏਂ, ਤਾਂ ਉਹਨੂੰ ਜਵਾਨ ਕਹਿ ਕੇ ਜਵਾਨੀ ਦਾ ਮਜ਼ਾਕ ਉਡਾਉਣਾ ਵੀ ਠੀਕ ਨਹੀਂ। ਅਵਸਥਾ ਕੋਈ ਵੀ ਮੰਨੀਏਂ, ਦਿਨਾਂ ਦੀ ਗਿਣਤੀ ਦੇ ਪੱਖੋਂ ਉਹ ਪੰਦਰਾਂ ਸਾਲ ਦਾ ਹੋ ਗਿਆ ਸੀ

"ਵੇਖ, ਚੇਤੂ ! ਤੂੰ ਹੁਣ ਪੰਦਰਾਂ ਸਾਲ ਦਾ ਹੋ ਗਿਆ ਏਂ। ਸਰਦਾਰਾਂ ਦੇ ਮੁੰਡੇ ਏਸ ਉਮਰੇ ਬਥੇਰੀਆਂ ਖਰਮਸਤੀਆਂ ਕਰਦੇ ਨੇ। ਪਰ ਗਰੀਬ ਨੇ ਖਰਮਸਤੀ ਕਦੋਂ ਕਰਨੀ ਹੋਈ। ਉਹਨੂੰ ਤਾਂ ਢਿਡ ਦਾ ਸੰਸ੍ਹਾ ਈ ਨਹੀਂ ਜਿਉਣ ਦੇਂਦਾ। ਇਸ ਵਾਸਤੇ ਗਰੀਬ ਨੂੰ ਕੁਛ ਸਿਆਣਪ ਦੀ ਲੋੜ ਹੁੰਦੀ ਏ। ਸਮਝਿਆ ? ਤੇਰੇ ਪਿਉ ਨੇ ਅੱਧੀ ਉਮਰ ਕਾਨਿਆਂ ਦੀ ਛੱਪਰੀ ਵਿਚ ਗੁਜਾਰ ਲਈ ਸੀ। ਤੇਰੀ ਮਾਂ ਆਈ, ਤਾਂ ਉਹਨੇ ਆਹ ਸਿਰ ਲੁਕੋਣ ਜੋਗਾ ਕੋਠਾ ਛਤਿਆ। ਤੂੰ ਜੰਮਿਓਂ, ਤਾਂ ਉਹ ਦੋਂਹ ਤੋਂ ਤਿੰਨ ਹੋਏ। ਪਰ ਸਿਆਣਿਆਂ ਦਾ ਅਖਾਣ ਏਂ : ਮਾੜਿਆਂ ਦੇ ਗੁਣ ਵਿਚੇ ਵਿਚ। ਤੂੰ ਅਜੇ ਰਿੜ੍ਹਨ ਵੀ ਨਹੀਂ ਸੈਂ ਸਿੱਖਿਆ, ਜਾਂ ਤੇਰੀ ਮਾਂ ਤੁਰ ਗਈ। ਚੰਗੀ ਸੀ ਵਿਚਾਰੀ। ਅੱਲਾ, ਜੰਨਤ ਨਸੀਬ ਹੋਵੇ ਸੁ। ਸੱਚੀ ਪੁਛਦਾ ਏਂ, ਤਾਂ ਉਹ ਅਲਾਜ ਖੁਣੋ ਮਰ ਗਈ ਸੀ। ਗਰੀਬ ਕਦੇ ਆਈ ਨਾਲ ਨਹੀਂ ਮਰਦਾ, ਦਵਾਈ ਖੁਣੋ ਮਰਦਾ ਏ। ਤੇਰੇ ਪਿਉ ਕੋਲ ਅਲਾਜ ਜੋਗੇ ਪੈਸੇ ਈ ਕਿੱਥੇ ਸਨ। ਤੇ ਗਰੀਬ ਕੋਲ ਜੁੜਦੇ ਈ ਕਦੋਂ ਨੇ। ਮੇਰੀ ਏਸ ਲੰਮੀ ਚਖ-ਚਖ ਤੋਂ ਅੱਕ ਨਾ ਜਾਈਂ। ਮੈਂ ਤੇਰੇ ਭਲੇ ਵਾਸਤੇ ਕਹਿ ਰਿਹਾ ਆਂ। ਤੂੰ ਹੁਣ ਮੁੰਡ-ਪੁਣਾ ਛਡ ਤੇ ਸਿਆਣਾ ਬਣ। ਰਹਿੰਦੇ ਘਰਾਂ ਦਾ ਵੀ ਪਾਣੀ ਭਰਨ ਲਗ ਪਓ, ਤੇ ਕਿਰਸ ਕਰਕੇ ਚਾਰ ਪੈਸੇ ਜੋੜ। ਤੇਰੇ

ਹੱਥ ਪੱਲੇ ਕੁਛ ਹੋਵੇਗਾ, ਤਾਂ ਮਾੜਾ ਮੋਟਾ ਤੇਰਾ ਬਾਨਾ ਵੀ ਬਣ ਜਾਵੇਗਾ। ਅਸੀਂ ਤੈਨੂੰ ਚੰਗੀ ਮੱਤ ਈ ਦਿਆਂਗੇ, ਮਾੜੀ ਨਹੀਂ। ਅੱਗੇ ਤੇਰੀ ਮਰਜੀ ਭਈ।" ਸ਼ਹਾਬ ਨੇ ਇਕ ਦਿਨ ਕੋਲ ਬਿਠਾ ਕੇ ਚੇਤੂ ਨੂੰ ਸਮਝਾਇਆ।

"ਬਾਬਾ! ਤੂੰ ਮੇਰੇ ਭਲੇ ਦੀ ਸਲਾਹ ਈ ਦੇਵੇਂਗਾ, ਪਰ ਮੈਥੋਂ ਅਜੇ ਖੂਹ 'ਚੋਂ ਡੋਲ ਨਹੀਂ ਨਿਕਲਦਾ। ਚੋਖਾ ਭਾਰਾ ਏ। ਤੇ ਘੜਾ ਤਾਂ ਉਸ ਤੋਂ ਵੀ ਭਾਰਾ ਹੁੰਦਾ ਏ। ਨਲਕਾ ਗੇੜ ਕੇ ਸਾਰੇ ਘਰਾਂ, ਦਾ ਪਾਣੀ ਭਰਨਾ ਔਖਾ ਏ। ਫੇਰ ਨਲਕਾ ਵੀ ਬਗਾਨਾ ਹੋਇਆ।" ਚੇਤੂ ਨੇ ਮਜਬੂਰੀ ਪਰਗਟ ਕੀਤੀ।

"ਇਹਦਾ ਅਲਾਜ ਵੀ ਤੈਨੂੰ ਸਮਝਾ ਦੇਂਦਾਂ। ਸਾਰੇ ਕੰਮ ਤਾਕਤ ਨਾਲ ਨਹੀਂ ਹੁੰਦੇ. ਕੁਛ ਅਕਲ ਨਾਲ ਵੀ ਹੁੰਦੇ ਨੇ। ਕੱਲ੍ਹ ਸਰਦਾਰ ਹਾਕਮ ਸੁੰਹ ਮੈਨੂੰ ਆਹੰਦਾ ਸੀ, 'ਸ਼ਹਾਬ! ਚੇਤੂ ਨੂੰ ਸਮਝਾ, ਸਾਡੇ ਘਰਾਂ ਦਾ ਪਾਣੀ ਵੀ ਭਰਿਆ ਕਰੇ। ਅਸਾਂ ਕੋਈ ਹੋਰ ਮਹਿਰਾ ਲੈ ਆਂਦਾ, ਤਾਂ ਵੱਡਾ ਹੋ ਕੇ ਏਹਾ ਔਖਾ ਹੋਵੇਗਾ।' ਖ਼ੈਰ, ਇਹ ਤਾਂ ਉਹਦਾ ਫੋਕਾ ਦਾਬਾ ਸੀ। ਏਨੇ ਘਰਾਂ 'ਤੇ ਕਿਹੜਾ ਮਹਿਰਾ ਆ ਜਾਊ। ਏਨੇ ਛੋਟੇ ਪਿੰਡ ਵਿਚ ਦੋ ਘਰਾਂ ਦਾ ਗੁਜ਼ਾਰਾ ਨਹੀਂ ਹੋ ਸਕਦਾ। ਪਰ ਆਪਾਂ ਇਹ ਕਿਉਂ ਆਖਣਾ ਏਂ। ਗੱਲ ਮੈਂ ਆਪੇ ਕਰ ਲਵਾਂਗਾ। ਤੂੰ ਸ਼ਾਮ ਨੂੰ ਮੇਰੇ ਨਾਲ ਚੱਲੀਂ।" ਸੱਚਮੁਚ ਹੀ ਸ਼ਹਾਬ ਚੇਤੂ ਦਾ ਸੱਚਾ ਹਮਦਰਦ ਸੀ।

"ਬਾਬਾ! ਮੈਂ ਤਾਂ ਤੇਰੇ ਮਗਰ ਆਂ, ਜਿਵੇਂ ਆਖੇਂ। ਤੂੰ ਮੈਨੂੰ ਅਪਣਾ ਪੁੱਤਰ ਈ ਸਮਝ।" ਚੇਤੂ ਨੇ ਸਤਕਾਰ ਵਜੋਂ ਕਿਹਾ।

ਰਾਤ ਨੂੰ ਸ਼ਹਾਬ ਚੇਤੂ ਨੂੰ ਨਾਲ ਲੈ ਕੇ ਹਾਕਮ ਸਿੰਘ ਦੇ ਘਰ ਗਿਆ। ਹਾਕਮ ਸਿੰਘ ਆਪਣੀ ਪੱਤੀ ਵਿਚੋਂ ਵਾਹਵਾ ਤੁਰਦਾ ਆਦਮੀ ਸੀ।

"ਆ, ਸ਼ਹਾਬ! ਅਹੁ ਮੰਜਾ ਉਰ੍ਹਾਂ ਖਿੱਚ ਲੈ। ਦੱਸ, ਕਿਵੇਂ ਆਇਆ ਏਂ।" ਹਾਕਮ ਸਿੰਘ ਨੇ ਓਨੇ ਕੁ ਆਦਰ ਨਾਲ ਕਿਹਾ, ਜਿੰਨੇ ਕੁ ਦੀ ਉਹਦੇ ਸਾਊਪੁਣੇ ਨੇ ਆਗਿਆ ਦਿਤੀ।

"ਸਰਦਾਰ, ਤੇਰੇ ਦਰਸ਼ਨਾਂ ਨੂੰ ਆਏ ਆਂ। ਮੈਂ ਚੇਤੂ ਨੂੰ ਸਾਰੀ ਗੱਲ ਸਮਝਾਈ ਸੀ। ਇਹ ਹਰ ਤਰਾਂ ਤੁਹਾਡੀ ਸੇਵਾ ਕਰਨ ਨੂੰ ਤਿਆਰ ਏ। ਘਾਹੀਆਂ ਦੇ ਪੁੱਤਾਂ ਘਾਹ ਈ ਖੋਤਣਾ ਹੁੰਦਾ ਏ, ਏਸ ਗੱਲ ਦਾ ਕਾਹਦਾ ਉਲਾਹਮਾ ਏਂ। ਨਾਲੇ ਲਾਗੀ ਦੀ ਪਤ ਸਾਊਆਂ ਨਾਲ ਤੇ ਸਾਊਆਂ ਦੀ ਲਾਗੀ ਨਾਲ।"

"ਇਹ ਤਾਂ ਮੀਆਂ ਸ਼ਹਾਬ, ਥਾਂ ਥਾ ਦੇ ਰੱਛ ਹੁੰਦੇ ਨੇ। ਸਾਡੀ ਤੁਹਾਡੇ ਬਿਨਾਂ

ਨਹੀਂ ਸਰਦੀ, ਤੁਹਾਡੀ ਸਾਡੇ ਬਿਨਾਂ ਨਹੀਂ। ਮਿਲ ਚੱਲਿਆਂ ਈ ਨਿਭਦੀ ਏ।" ਹਾਕਮ ਸਿੰਘ ਨੇ ਐਵੇਂ ਹੁੰਗਾਰੇ ਵਜੋਂ ਕਿਹਾ।

"ਅੱਲਾ ਤੁਹਾਡਾ ਭਲਾ ਕਰੇ! ਸਰਦਾਰ, ਲਾਗੀ ਲੋਕਾਂ ਦੇ ਸਾਉ ਮਾਪੇ ਹੁੰਦੇ ਨੇ। ਚੇਤੂ ਤੁਹਾਡਾ ਬੱਚਾ ਏ। ਪਰ ਵੇਖਦਾ ਏਂ, ਇਹ ਅਜੇ ਬਹੁਤ ਛੋਟਾ ਏ, ਮਸ੍ਹਾਂ ਚੌਦਾਂ-ਪੰਦਰਾਂ ਵਰ੍ਹਿਆਂ ਦਾ ਜੁਆਕ। ਨਾ ਇਹ ਅਜੇ ਘੜਾ ਖੂਹ ਚੋਂ ਕਢ ਸਕਦਾ ਏ ਤੇ ਨਾ ਡੋਲ ਈ। ਤੇ ਜਦੋਂ ਤੁਹਾਡੀਆਂ ਸਰਦਾਰਾਂ ਦੀਆਂ ਬੀਬੀਆਂ ਖੂਹ ਤੋਂ ਪਾਣੀ ਲੈਣ ਔਂਦੀਆਂ ਨੇ, ਤਾਂ ਸਾਡੇ ਵਾਸਤੇ ਉਹ ਬੜੀ ਨਮੋਸ਼ੀ ਦੀ ਗੱਲ ਏ। ਤੁਸੀਂ...।"

"ਦੱਸ ਫੇਰ ਕੀਤਾ ਕੀ ਜਾਵੇ।" ਸ਼ਹਾਬ ਦੀ ਗੱਲ ਟੋਕ ਕੇ ਹਾਕਮ ਸਿੰਘ ਵਿਚੋਂ ਹੀ ਬੋਲ ਉਠਿਆ।

"ਓਹਾ ਅਰਜ ਕਰਨ ਲਗਾ ਆਂ ਨਾਂ! ਤੁਸੀਂ ਸਾਰੇ ਸਰਦਾਰ ਪੁਜਦੇ ਸਰਦੇ ਓ। ਅੱਲਾ ਨੇ ਤੁਹਾਨੂੰ ਬੜਾ ਭਾਗ ਲਾਇਆ ਏ। ਤੁਸੀਂ ਵਿਚਲੇ ਸਾਂਝੇ ਖੂਹ 'ਤੇ ਹਲਟੀ ਲਾ ਦਿਹੋ, ਜਿਵੇਂ ਕੋਈਆਂ ਪਿੰਡਾਂ ਵਿਚ ਲਗੀਆਂ ਹੋਈਆਂ ਨੇ। ਹਲਟੀ ਗੇੜ ਕੇ ਇਹ ਸਾਰੇ ਘਰਾਂ ਦਾ ਪਾਣੀ ਭਰ ਲਿਆ ਕਰੇਗਾ। ਹੋਰ ਇਹਨੇ ਕਿਤੇ ਕੁਰਸੀ 'ਤੇ ਬਹਿਣਾ ਏ?" ਸ਼ਹਾਬ ਨੇ ਚੇਤੂ ਵੱਲ ਇਸ਼ਾਰਾ ਕਰਦਿਆਂ ਕਿਹਾ।

"ਗੱਲ ਤੇਰੀ ਦਿਲ ਲੱਗੀ ਏ, ਭਈ। ਭਲਕੇ ਬਾਕੀ ਭਰਾਵਾਂ ਨਾਲ ਵੀ ਸਲਾਹ ਕਰਾਂਗੇ। ਪਰ ਮੁੜਕੇ ਇਹ ਨਾ ਨਾਂ ਛੜ ਮਾਰ ਜਾਂਦਾ ਹੋਵੇ। ਕਰਮ ਸੁੰਹ ਕੇ ਘਰ ਵਿਚ ਇਹਦਾ ਵਧੇਰੇ ਭਿਜਦਾ ਏ ਨਾਂ।" ਹਾਕਮ ਸਿੰਘ ਦਾ ਇਸ਼ਾਰਾ ਪਰਤਾਪੀ ਦੇ ਘਰ ਵਾਲੇ ਵੱਲ ਸੀ।

"ਬਾਬਾ! ਮੇਰੇ ਵਾਸਤੇ ਤੁਸੀਂ ਸਾਰੇ ਈ ਮੇਰੇ ਮਾਪੇ ਓ। ਪਰ ਚਾਚੀ ਪਰਤਾਪੀ ਦਾ ਦੇਣ ਮੈਂ ਨਹੀਂ ਦੇ ਸਕਦਾ। ਉਹਨੇ ਮੈਨੂੰ ਫੋਹਾ ਭਰ ਨੂੰ ਮਾਂ ਵਾਂਗ ਪਾਲਿਆ ਏ।" ਚੇਤੂ ਨੇ ਹਾਕਮ ਸਿੰਘ ਵੱਲ ਮਾੜਾ ਜੇਹਾ ਝਾਕ ਕੇ ਅੱਖਾਂ ਨੀਂਵੀਂਆਂ ਕਰਕੇ ਕਿਹਾ।

"ਸਰਦਾਰ! ਕਰਮ ਸੁੰਹ ਵੀ ਤੁਹਾਡਾ ਈ ਭਰਾ ਏ। ਪਰ ਚਾਚੀ ਪਰਤਾਪੀ ਨੇ ਜਿਵੇਂ ਇਸ ਆਹਲਣਿਓਂ ਡਿੱਗੇ ਬੋਟ ਦੀ ਪਾਲਣਾ ਕੀਤੀ ਏ, ਉਸ ਹਸਾਨ ਨੂੰ ਭੁੱਲ ਜਾਣਾ ਵੀ ਪਿਉ ਦੇ ਪੁੱਤ ਦਾ ਕੰਮ ਨਹੀਂ। ਵੈਸੇ, ਸਾਡੇ ਵਾਸਤੇ ਤੁਸੀਂ ਸਾਰੇ ਸੋਹਬ ਓ।" ਸ਼ਹਾਬ ਨੇ ਗੱਲ ਮੁਕਾ ਦਿਤੀ।

"ਹੱਛਾ, ਭਲਕੇ ਸਲਾਹ ਕਰਾਂਗੇ।"

ਦਸਾਂ ਪੰਦਰਾਂ ਦਿਨਾਂ ਵਿਚ ਖੂਹ ਉਤੇ ਹਲਟੀ ਚਾਲੂ ਹੋ ਗਈ। ਚੇਤੂ ਦਾ ਕੰਮ ਹੋਰ ਵਧ ਗਿਆ। ਉਹਨੂੰ ਲਗਭਗ ਸੌ ਘੜਾ ਪਾਣੀ ਦਾ ਰੋਜ਼ ਭਰਨਾ ਪੈਂਦਾ। ਅੱਠ ਦਸ ਦਿਨ ਤਾਂ ਉਹ ਬਹੁਤ ਔਖਾ ਹੋਇਆ, ਪਰ ਸਹਿਜ ਸਹਿਜ ਸੀਹੜ ਗਿਆ।

ਹੁਣ ਚੇਤੂ ਦੇ ਜੀਵਨ ਵਿਚੋਂ ਵਿਹਲ ਘਟ ਗਿਆ। ਸਵੇਰ ਤੋਂ ਲੈ ਕੇ ਉਹ ਬਾਰਾਂ ਵਜੇ ਤਕ ਤਿੰਨ-ਤਿੰਨ ਘੜੇ ਪਾਣੀ ਦੇ ਹਰ ਘਰ ਪੁਚਾਉਂਦਾ। ਇਸ ਦੀ ਵੰਡ ਉਹਨੇ ਮਾਲਕਾਂ ਦੇ ਸੁਝਾਉ ਅਨਸਾਰ ਇਉਂ ਕਰ ਲਈ। ਮੂੰਹ ਹਨ੍ਹੇਰੇ ਉਠ ਕੇ ਉਹ ਕੰਮ ਆਰੰਭ ਦੇਂਦਾ। ਸਭ ਤੋਂ ਪਹਿਲਾਂ ਉਹ ਚਾਚੀ ਪਰਤਾਪੀ ਕੇ ਸਾਰੇ ਘੜੇ ਭਰਦਾ। ਫਿਰ ਹਰ ਘਰ ਵਿਚ ਇਕ ਇਕ ਘੜਾ ਵਾਰੀ ਵਾਰੀ ਦੇਂਦਾ ਜਾਂਦਾ। ਇਹ ਕਰਮ ਉਹਨੂੰ ਤਿੰਨ ਵਾਰ ਦੁਹਰਾਉਣਾ ਪੈਂਦਾ। ਸਾਰੇ ਘਰ ਭੁਗਤਾ ਕੇ ਉਹ ਫਿਰ ਚਾਚੀ ਪਰਤਾਪੀ ਕੋਲ ਜਾ ਹਾਜ਼ਰ ਹੁੰਦਾ। ਉਹਦਾ ਦੱਸਿਆ ਹੋਇਆ ਥੋੜਾ ਬਹੁਤਾ ਕੰਮ ਕਰ ਦੇਣ ਵਿਚ ਉਹਨੂੰ ਖ਼ੁਸ਼ੀ ਹੁੰਦੀ। ਫਿਰ ਉਹ ਅੱਧੇ ਕੁ ਘਰਾਂ ਵਿਚੋਂ ਰੋਟੀਆਂ ਉਗਰਾਹੁਣ ਤੁਰ ਜਾਂਦਾ। ਦੁਪਹਿਰੇ ਰੋਟੀ ਖਾ ਕੇ ਉਹ ਦੋ ਘੜੀਆਂ ਸ਼ਹਾਬ ਕੋਲ ਜਾ ਬਹਿੰਦਾ।

ਪਿਛਲੇ ਪਹਿਰ ਉਹਨੂੰ ਇਕ ਇਕ ਘੜਾ ਪਾਣੀ ਦਾ ਫਿਰ ਹਰ ਘਰ ਵਿਚ ਪੁਚਾਉਣਾ ਪੈਂਦਾ। ਰਾਤ ਦੀਆਂ ਰੋਟੀਆਂ ਉਗਰਾਹ ਕੇ ਉਹ ਥੱਕ ਟੁਟ ਕੇ ਘਰ ਆ ਪੈਂਦਾ। ਰੋਟੀ ਖਾ ਕੇ ਉਹ ਕਿਸੇ ਦਿਨ ਹੀ ਹਾਣੀਆਂ ਨਾਲ ਖੇਡਣ ਜਾਂਦਾ। ਨਹੀਂ ਤਾਂ ਉਹ ਸਵਖਤੇ ਹੀ ਸੌਂ ਜਾਂਦਾ।

ਹੁਣ ਉਹਦੇ ਸਾਮ੍ਹਣੇ ਇਕ ਹੋਰ ਸਮੱਸਿਆ ਖੜੀ ਹੋ ਗਈ। ਏਨੀਆਂ ਰੋਟੀਆਂ ਦਾ ਉਹ ਕੀ ਕਰੇ। ਸਵੇਰੇ ਉਠਕੇ ਉਹ ਰਾਤ ਦੀ ਬੇਹੀ ਰੋਟੀ ਖਾ ਕੇ ਕੰਮ 'ਤੇ ਤੁਰ ਜਾਂਦਾ। ਤਿੰਨ ਰੋਟੀਆਂ ਉਹ ਦੁਪਹਿਰੇ ਖਾਂਦਾ, ਤੇ ਤਿੰਨ ਰਾਤ ਨੂੰ। ਰੋਜ਼ ਦੀਆਂ ਛੱਬੀ ਰੋਟੀਆਂ ਵਿਚੋਂ ਉਹ ਮਸੀਂ ਸੱਤ ਜਾਂ ਅੱਠ ਰੋਟੀਆਂ ਖਾ ਸਕਦਾ ਸੀ। ਬਾਕੀ ਕਿੱਥੇ ਸੰਭਾਲੇ। ਇਸ ਔਕੜ ਦਾ ਹੱਲ ਵੀ ਸ਼ਹਾਬ ਨੇ ਉਹਨੂੰ ਲਭ ਦਿਤਾ। ਚੇਤੂ ਦੇ ਗਵਾਂਢ ਸੀ ਈਦੇ ਜੁਲਾਹੇ ਕਾ ਘਰ। ਈਦਾ, ਸੈਂਤੀ ਸਾਲਾ ਬੁੱਢਾ ਈਦਾ, ਸੱਤਾਂ ਅੰਞਾਣਿਆਂ ਨੇ ਜੀਹਦੀ ਮੱਤ ਮਾਰੀ ਹੋਈ ਸੀ। ਸ਼ਹਾਬ ਨੇ ਚੇਤੂ ਦਾ ਈਦੇ ਨਾਲ ਸੌਦਾ ਕਰਾ ਦਿਤਾ। ਲੋੜ ਤੋਂ ਵਾਧੂ ਰੋਟੀਆਂ ਚੇਤੂ ਈਦੇ ਹੋਰਾਂ ਨੂੰ ਦੇ ਦਿਆ ਕਰਦਾ।

## ੧੮

"ਅੱਜ ਤਾਂ ਭਾਈ ਦਾ ਘਿਉ ਵਿਚ ਹੱਥ ਏ ।" ਕੰਧ ਉਤਦੀ ਰੋਟੀਆਂ ਫੜਦਿਆਂ ਜੈਨਾ ਨੇ ਘੁੰਡ ਵਿਚ ਹਸਦਿਆਂ ਗੁਟਕਦਿਆਂ ਕਿਹਾ ।

"ਹੱਥ ਘਿਉ ਵਿਚ ਤੇ ਸਿਰ ਕੜਾਹੀ ਵਿਚ । ਪਰ ਪਿੰਡ ਦੇ ਰਾਜੇ ਦਾ । ਵਿਆਹ ਵਿਚ ਕਾਰ-ਮੁਖਤਿਆਰ ਹੁੰਦਾ ਏ ਨਾਈ । ਮਹਿਰਾ ਤਾਂ ਮੇਲ ਦੀ ਜੂਠ ਸਾਫ ਕਰਨ ਦਾ ਭਾਈਵਾਲ ਹੁੰਦਾ ਏ ।" ਚੇਤੂ ਨੇ ਮੁਸਕੜੀਆਂ 'ਚ ਹਸਦਿਆਂ ਬੜੇ ਵਿਅੰਗ ਨਾਲ ਕਿਹਾ । "ਖਲੋ ਜਰਾ, ਦਾਲ ਵੀ ਲਈ ਜਾਹ ।"

"ਨਿਰੀ ਦਾਲ ਈ ?" ਜਾਂਦੀ ਜਾਂਦੀ ਜੈਨਾ ਫੇਰ ਖਲੋ ਗਈ । "ਆਪ ਕੜਾਹ ਚੌਲ ਤੇ ਗਵਾਂਢੀਆਂ ਨੂੰ ਬੇਹੀ ਦਾਲ ।"

"ਗਵਾਂਢੀ ਕੜਾਹ ਚੌਲ ਖਾਣ ਵਾਲੇ ਬਣਨ, ਉਹਨਾਂ ਵਾਸਤੇ ਵੀ ਲਿਆ ਦਿਆਂਗਾ ।" ਚੇਤੂ ਨੇ ਕੁਛ ਅਨੋਖੀ ਖ਼ੁਸ਼ੀ ਮਹਿਸੂਸ ਕਰਦਿਆਂ ਕਿਹਾ ।

"ਸਭ ਮੂੰਹ ਦੀਆਂ ਗੱਲਾਂ । ਗਰੀਬਾਂ ਨੂੰ ਕੌਣ ਖੁਐਂਦਾ ਏ । ਨਾਲੇ ਜਿਹੜਾ ਅਹਿਨਾਂ ਬੁੱਸੀਆਂ ਟਿੱਕੀਆਂ ਦੇ ਪੈਸੇ ਲੈ ਲੈਂਦਾ ਏ, ਉਹ ਕੜਾਹ ਚੌਲ ਕਦੋਂ ਕਿਸੇ ਨੂੰ ਦੇਂਦਾ ਏ । ਮਜੀਅ ਕਿਸੇ ਥਾਂ ਦਾ ।" ਜੈਨਾ ਜਿਵੇਂ ਬਹੁਤੀ ਹੀ ਮਛਰੀ ਹੋਈ ਸੀ ।

"ਸਾਨੂੰ ਸ਼ਾਹ-ਦਿਲ ਵੀ ਕੋਈ ਨਹੀਂ ਦੀਹਦਾ । ਸਾਰੇ ਦੂੱਜਿਆਂ ਨੂੰ ਆਖਣ ਜੋਗੇ ਹੁੰਦੇ ਨੇ ।" ਪਲ ਦਾ ਪਲ ਚੇਤੂ ਜਿਵੇਂ ਨਸ਼ਈ ਹੋ ਗਿਆ ਸੀ ।

"ਸਭ ਜੀ ਨੂੰ ਜੀ ਏ ।" ਸਿਲਵਰ ਦੇ ਕੌਲ ਵਿਚ ਦਾਲ ਪੁਆ ਕੇ ਜੈਨਾ ਪਿਛਾਂਹ ਨੂੰ ਮੁੜ ਪਈ ।

"ਅਸੀਂ ਤਾਂ ਕੱਚੇ ਘੜੇ 'ਚ ਪਾਣੀ ਭਰਨ ਨੂੰ ਤਿਆਰ ਆਂ, ਪਰ......।"

ਚੇਤੂ ਦਾ ਵਾਕ ਅਧੂਰਾ ਰਹਿ ਗਿਆ । ਹੁੰਗਾਰਾ ਭਰਨ ਵਾਲੀ ਅੱਖਾਂ ਤੋਂ ਉਹਲੇ ਹੋ ਗਈ ਸੀ ।

ਅਠਾਰਾਂ-ਉੱਨੀ ਸਾਲ ਵਿਚ ਦੋਹਾਂ ਘਰਾਂ ਦੀ ਇਕ ਪੀਹੜੀ ਬਦਲ ਗਈ ਸੀ । ਰਾਮਾ ਤੇ ਲਾਜੋ ਚਲੇ ਗਏ ਸਨ ! ਉਹਨਾਂ ਦਾ ਵਾਰਸ ਚੇਤੂ ਉੱਨੀ ਸਾਲ ਦਾ ਹੋ ਗਿਆ ਸੀ, ਵਾਰਸ ? ਕਿਸੇ ਜਾਗੀਰ ਦਾ ? ਨਹੀਂ, ਪੀਹੜੀ ਦਰ

ਪੀਹੜੀ ਚਲੀ ਆ ਰਹੀ ਜੱਦੀ ਗ਼ਰੀਬੀ ਦਾ।

ਕੰਮੋ ਵੀ ਅਗਲੀ ਦਰਗਾਹੇ ਜਾ ਵੱਸੀ ਸੀ। ਗ਼ਰੀਬ ਘਰ ਵਿਚ ਉਹਨੇ ਬੜੀ ਲੰਮੀ ਉਮਰ ਭੋਗੀ ਸੀ, ਪੂਰੇ ਤਿਰਵੰਜਾ ਸਾਲ। ਉਹ ਪੰਦਰਾਂ ਸਾਲ ਦੀ ਸੀ, ਜਿਸ ਦਿਨ ਇਸ ਪਿੰਡ ਵਿਚ ਨੌਂਹ ਬਣ ਕੇ ਆਈ ਸੀ। ਰੰਗ ਰੂਪ ਦੀ ਉਹ ਆਪਣੀ ਬਰਾਦਰੀ ਵਿਚੋਂ ਵਾਹ-ਵਾ ਸੀ। ਉਹ ਇਸ ਜਾਦੂ ਦੀ ਕਰਾਮਾਤ ਨੂੰ ਵੀ ਸਮਝਦੀ ਸੀ। ਚਾਲੀ ਸਾਲ ਦੀ ਉਮਰ ਤਕ ਉਹਨੇ ਪਿੰਡ ਵਿਚ ਆਪਣਾ ਸਿੱਕਾ ਚੰਗਾ ਚਲਾਇਆ। ਫਿਰ ਵੀ ਉਹਨੂੰ ਮੂਰਖ ਹੀ ਕਿਹਾ ਜਾਏਗਾ। ਉਹ ਘਰ ਦੀ ਗ਼ਰੀਬੀ ਦੂਰ ਨਾ ਕਰ ਸਕੀ। ਉਹਦੇ ਮਾਲਕ ਵਾਂਗ ਉਹਦੇ ਤਿੰਨੇ ਪੁੱਤਰ ਵੀ ਤਾਣੀ ਉਣਨ ਜੋਗੇ ਹੀ ਰਹੇ।

ਈਦਾ ਸਾਰਿਆਂ ਤੋਂ ਛੋਟਾ ਸੀ। ਉਹਦੀ ਵਹੁਟੀ ਭਾਗੋ ਕੰਮੋ ਦੇ ਭਰਾ ਦੀ ਧੀ ਸੀ। ਕੰਮੋ ਮਰਦੇ ਦਮ ਤਕ ਈਦੇ ਦੇ ਨਾਲ ਰਹੀ। ਵੱਡੇ ਦੋਵੇਂ ਪੁੱਤਰ ਵਿਆਹ ਹੁੰਦਿਆਂ ਹੀ ਵੱਖ ਹੋ ਗਏ ਸਨ। ਉਹ ਆਪਣੀ ਭੂਆ ਦੇ ਘਰ ਵਿਆਹੇ ਹੋਏ ਸਨ।

ਈਦੇ ਦਾ ਵੱਡਾ ਪੁੱਤਰ ਫਜਲਾ ਤੇਰਾਂ ਸਾਲ ਦਾ ਸੀ, ਜਾਂ ਉਹਦਾ ਵਿਆਹ ਹੋ ਗਿਆ। ਇਹ ਵੀ ਕੰਮੋ ਦੀ ਹਿੰਮਤ ਸੀ। ਉਹ ਆਪਣੇ ਭਰਾ ਦੀ ਪੋਤਰੀ ਜੈਨਾ ਦਾ ਸਾਕ ਲੈ ਆਈ। ਜੈਨਾ ਓਦੋਂ ਅਠਾਰਾਂ ਸਾਲ ਦੀ ਭਰ ਜਵਾਨ ਸੀ, ਤੇ ਫਜਲਾ ਮਸਾਂ ਤੇਰਾਂ ਸਾਲ ਦਾ।

ਚੇਤੂ ਆਪਣੇ ਕੋਠੇ ਦੀ ਚੌਗਾਠ ਨੂੰ ਹੱਥ ਪਾਈ ਖਲਾ ਕੁਛ ਚਿਰ ਜੈਨਾ ਦੀਆਂ ਗੱਲਾਂ ਬਾਰੇ ਸੋਚਦਾ ਰਿਹਾ। ਪਰ ਵਧੇਰੇ ਸੋਚਣ ਦਾ ਉਹਦੇ ਕੋਲ ਸਮਾਂ ਨਹੀਂ ਸੀ। ਜੂਠੇ ਭਾਂਡਿਆਂ ਦਾ ਵੱਡਾ ਸਾਰਾ ਢੇਰ ਉਹਦੀ ਉਡੀਕ ਕਰ ਰਿਹਾ ਸੀ।

ਚਾਚੀ ਪਰਤਾਪੀ ਦੇ ਵੱਡੇ ਪੁੱਤਰ ਸ਼ੰਗਾਰੇ ਦਾ ਵਿਆਹ ਸੀ। ਸ਼ੰਗਾਰਾ ਉਸ ਵੇਲੇ ਅਠਾਰਾਂ ਸਾਲ ਦਾ ਸੋਹਣਾ ਗਭਰੂ ਸੀ। ਜਵਾਨੀ ਉਹਦੇ ਚਿਹਰੇ ਤੋਂ ਡੁੱਲ੍ਹ ਡੁਲ੍ਹ ਪੈਂਦੀ ਸੀ। ਨਵੀਂ ਸਾਥਣ ਦੀ ਪਰਾਪਤੀ ਦੀ ਖ਼ੁਸ਼ੀ ਵਿਚ ਉਹ ਇਕ ਤੋਂ ਚਾਰ ਹੋਇਆ ਫਿਰਦਾ ਸੀ। ਜੰਞ ਅਜੇ ਅਗਲੇ ਦਿਨ ਚੜ੍ਹਨੀ ਸੀ, ਪਰ ਨਾਨਕਾ ਮੇਲ ਪਿਛਲੀ ਰਾਤ ਹੀ ਆ ਗਿਆ ਸੀ। ਅੱਜ ਸਵੇਰ ਤੋਂ ਮੇਲ ਦਾ ਆਉਣਾ ਜ਼ੋਰਾਂ 'ਤੇ ਸੀ। ਸਾਰਾ ਘਰ ਭਰਿਆ ਹੋਇਆ ਸੀ। ਚਾਚੀ ਪਰਤਾਪੀ ਹੱਥ-ਭਰੇ ਦੇ ਕੱਪੜੇ ਪਾਈ ਉੱਡੀ ਫਿਰਦੀ ਸੀ। ਭਾਵੇਂ ਉਸ ਵੇਲੇ ਉਹ ਅਠੱਤੀ ਸਾਲ ਦੀ ਸੀ,

ਪਰ ਵੇਖਣ ਵਾਲੇ ਨੂੰ ਉਹ ਅਸਲ ਉਮਰ ਨਾਲੋਂ ਦਸ ਸਾਲ ਛੋਟੀ ਜਾਪਦੀ ਸੀ।

"ਹੈਂ ਵੇ ਮੌਤ ਪੈਣਿਆਂ! ਘਰੇ ਜਾ ਕੇ ਮਰ ਗਿਹਾ ਸੈਂ? ਏਧਰ ਭਾਂਡਿਆਂ ਦਾ ਢੇਰ ਲੱਗਾ ਪਿਆ ਏ। ਅੰਞਾਣੇ ਤੇਰੀ ਜਾਨ ਨੂੰ ਰੋਣ ਡਹੇ ਹੋਏ ਨੇ।" ਆਉਂਦੇ ਚੇਤੂ ਦਾ ਪਰਤਾਪੀ ਨੇ ਇਹਨਾਂ ਸ਼ਬਦਾਂ ਨਾਲ ਸਵਾਗਤ ਕੀਤਾ। ਪਰ ਉਹਦੀ ਝਿੜਕ ਵਿਚ ਵੀ ਇਕ ਅਪਣੱਤ ਸੀ, ਜਿਸ ਕਾਰਨ ਚੇਤੂ ਨੂੰ ਗੁੱਸੇ ਦੀ ਥਾਂ ਖ਼ੁਸ਼ੀ ਹੀ ਮਹਿਸੂਸ ਹੋਈ।

"ਚਾਚੀ! ਅੱਜ ਸ਼ੁਭ ਦਿਹਾੜੇ ਰੋਣ ਦਾ ਨਾਂ ਨਾ ਲੈ। ਤੇ ਭਾਂਡਿਆਂ ਦਾ ਕੀ ਏ। ਆਪਾਂ ਮਿੰਟਾਂ 'ਚ ਫੱਕੀਆਂ ਉਡਾ ਦਿਆਂਗੇ।" ਹਸਦਾ ਹਸਦਾ ਚੇਤੂ ਭਾਂਡੇ ਮਾਂਜਣ ਬਹਿ ਗਿਆ। "ਜਾਹ, ਉਠ ਬਹੁ ਛੰਨੋ! ਤੂੰ ਮੇਲੀਆਂ ਨੂੰ ਪਾਣੀ-ਧਾਣੀ ਪੁੱਛ। ਭਾਂਡੇ ਮੈਂ ਹੁਣੇ ਸਾਫ ਕਰ ਲੈਂਦਾ।"

ਛੰਨੋ ਸੁਆਹ ਵਾਲੇ ਹੱਥ ਝਾੜਦੀ ਉਠ ਬੈਠੀ। ਚਾਚੀ ਦੇ ਕਹਿਣ ਉਤੇ ਉਹ ਕੁਛ ਗਲਾਸ ਸਾਫ਼ ਕਰ ਰਹੀ ਸੀ। ਨਲਕੇ ਤੋਂ ਹੱਥ ਧੋ ਕੇ ਉਹ ਅੰਦਰ ਨੂੰ ਚਲੀ ਗਈ। ਚੇਤੂ ਓਨਾ ਚਿਰ ਉਹਦੇ ਵੱਲੋ ਵਿਹੰਦਾ ਰਿਹਾ, ਜਿੰਨਾ ਚਿਰ ਉਹ ਅੱਖਾਂ ਤੋਂ ਉਹਲੇ ਨਾ ਹੋ ਗਈ।

ਛੰਨੋ ਅਜੇ ਮਸ੍ਹਾਂ ਚੌਦਾਂ ਸਾਲ ਦੀ ਸੀ। ਫਿਰ ਵੀ ਉਹ ਵਾਹਵਾ ਲੱਗ ਰਹੀ ਸੀ। ਉਹਨੇ ਸੰਤੋ ਦਾ ਪੁਰਾਣਾ ਸੂਟ ਪਾਇਆ ਹੋਇਆ ਸੀ। ਸੰਤੋ ਉਸ ਤੋਂ ਇਕ ਸਾਲ ਛੋਟੀ ਸੀ। ਪਰ ਉਹਦਾ ਸੂਟ ਛੰਨੋ ਨੂੰ ਖੁੱਲ੍ਹਾ ਖੁੱਲ੍ਹਾ ਜਾਪਦਾ ਸੀ। ਬੜਾ ਫ਼ਰਕ ਸੀ ਦੋਹਾਂ ਵਿਚ। ਇਕ ਸਰਦਾਰਾਂ ਦੀ ਧੀ ਸੀ ਤੇ ਦੂਸਰੀ ਗਰੀਬ ਮਹਿਰਿਆਂ ਦੀ। ਫਿਰ ਵੀ ਉਹ ਸੰਤੋ ਨਾਲੋਂ ਥੋੜੀ ਹੀ ਨੀਵੀਂ ਜਾਪਦੀ ਸੀ। ਮਾਂ ਦੇ ਘਰ ਪਲਦੀ, ਤਾਂ ਸ਼ਾਇਦ ਉਹ ਅਜੇ ਇਸ ਨਾਲੋਂ ਵੀ ਮਧਰੀ ਮਧਰੀ ਰਹਿੰਦੀ। ਗ਼ਰੀਬ ਬੱਚੀ ਨੂੰ ਝਿੜਕਾਂ ਤਾਂ ਦੋਹੀਂ ਥਾਂਈਂ ਖਾਣੀਆਂ ਪੈਣੀਆਂ ਸਨ, ਪਰ ਏਥੇ ਝਿੜਕਾਂ ਦੇ ਨਾਲ ਰੋਟੀ ਰੱਜਵੀਂ ਮਿਲ ਜਾਂਦੀ ਸੀ।

ਭਾਂਡੇ ਮਾਂਜਦੇ ਚੇਤੂ ਦੀ ਸੁਰਤ ਅਜੇ ਵੀ ਛੰਨੋ ਵਿਚ ਉਲਝੀ ਹੋਈ ਸੀ। ਉਹਨੂੰ ਇਕ ਪੁਰਾਣੀ ਘਟਨਾ ਯਾਦ ਆ ਗਈ। ਛੰਨੋ ਓਦੋਂ ਨਵੀਂ ਨਵੀਂ ਹੀ ਆਈ ਸੀ। ਪਹਿਲਾਂ ਪਹਿਲਾਂ ਚੇਤੂ ਨੇ ਉਹਨੂੰ ਬੜੀ ਈਰਖਾ ਨਾਲ ਵੇਖਿਆ। ਉਹਨੂੰ ਇਉਂ ਮਹਿਸੂਸ ਹੋਇਆ, ਜਿਵੇਂ ਭਾਂਡਿਆਂ ਦੀ ਸੇਵਾ ਦੇ ਨਾਲ ਛੰਨੋ ਨੇ ਉਸ ਤੋਂ ਮਾਂ ਵਰਗੀ ਚਾਚੀ ਪਰਤਾਪੀ ਦਾ ਪਿਆਰ ਵੀ ਖੁਹ ਲਿਆ ਹੋਵੇ।

ਸਹਿਜ ਸਹਿਜ ਚੇਤੂ ਦੇ ਖ਼ਿਆਲ ਬਦਲਦੇ ਗਏ। ਫਿਰ ਉਹ ਛੰਨੋ ਨੂੰ ਕਿਸੇ ਹੋਰ ਹੀ ਰੂਪ ਵਿਚ ਵੇਖਣ ਲੱਗ ਪਿਆ। ਛੰਨੋ ਉਹਦੀ ਬਰਾਦਰੀ ਵਿਚੋਂ ਸੀ, ਤੇ ਉਹਦੇ ਵਾਂਗ ਹੀ ਗ਼ਰੀਬ ਮਾਪਿਆਂ ਦੀ ਧੀ। ਉਹਦੇ ਮਾਪੇ ਗ਼ਰੀਬ ਨਾ ਹੁੰਦੇ, ਤਾਂ ਛੋਹਾ ਭਰ ਬਾਲੜੀ ਨੂੰ ਦੂੱਜੇ ਪਿੰਡ ਭਾਂਡੇ ਮਾਂਜਣ ਕਿਉਂ ਘੱਲ ਦੇਂਦੇ। ਚੇਤੂ ਸੋਚੀ ਜਾ ਰਿਹਾ ਸੀ, 'ਠੀਕ ਏ। ਅਜੇ ਛੰਨੋ ਬਹੁਤ ਛੋਟੀ ਏ, ਦਸਾਂ ਯਾਰਾਂ ਵਰ੍ਹਿਆਂ ਦੀ। ਤੇ ਮੈਂ ਵੀ ਅਜੇ ਕਿਹੜਾ ਸਿਆਣਾ ਹੋ ਗਿਆ ਆਂ। ਇਹਦੇ ਨਾਲੋਂ ਵੱਧ ਤੋਂ ਵੱਧ ਪੰਜ ਸਾਲ ਵੱਡਾ ਹੋਵਾਂਗਾ। ਚਾਚੀ ਜੋਰ ਲਾਵੇ, ਤਾਂ ਮੇਰਾ ਘਰ ਵੱਸ ਪਵੇ। ਓਦਣ ਬਾਬਾ ਸ਼ਹਾਬ ਆਹੰਦਾ ਸੀ : ਘਰ ਵਸਦਾ ਏ ਜਨਾਨੀ ਨਾਲ। ਜਨਾਨੀ ਬਿਨਾਂ ਤਾਂ ਘਰ ਐਵੇਂ ਮਲੰਗਾਂ ਦਾ ਤਖੀਆ ਹੁੰਦਾ ਏ। ਗੱਲ ਵੀ ਸੱਚੀ ਏ। ਐਸ ਵੇਲੇ ਮੇਰੇ ਘਰ ਤੇ ਸਾਂਈਂ ਦੇ ਤਖੀਏ ਵਿਚ ਕੀ ਫਰਕ ਏ। ਪਰ ਚਾਚੀ ਨੂੰ ਆਖੇ ਕੌਣ। ਚਾਚਾ ਹੁੰਦਾ, ਤਾਂ ਉਹ ਆਪੇ ਤਰਲਾ-ਮਿਨਤ ਕਰਕੇ ਚਾਚੀ ਨੂੰ ਮਨਾ ਲੈਂਦਾ।' ਲੋੜ ਵੇਲੇ ਚੇਤੂ ਨੂੰ ਮਰਿਆ ਹੋਇਆ ਪਿਉ ਯਾਦ ਆ ਗਿਆ।

ਬੰਦਾ ਯਾਦ ਹੀ ਲੋੜ ਵੇਲੇ ਆਉਂਦਾ ਹੈ, ਨਹੀਂ ਤਾਂ ਮਰਨ ਵਾਲਿਆਂ ਨੂੰ ਕੌਣ ਚੇਤੇ ਕਰਦਾ ਹੈ।

ਪਾਣੀ ਭਰਨ ਗਿਆ ਚੇਤੂ ਪੱਜ ਬਹਾਨੇ ਛੰਨੋ ਵੱਲੇ ਵਿਹੰਦਾ ਰਹਿੰਦਾ। ਇਕ ਦਿਨ ਚਾਚੀ ਪਰਤਾਪੀ ਨੇ ਮਿੱਠੀ ਜੇਹੀ ਝਿੜਕ ਦੇਂਦਿਆਂ ਕਿਹਾ, "ਕਿਉਂ ਵੇ ਚੇਤੂ ਦੇ ਬੱਚੇ ਛੰਨੋ ਦੇ ਮੂੰਹ ਨੂੰ ਲਾਲ ਲੱਗੇ ਹੋਏ ਨੇ, ਜਿੱਧਰ ਬਿੱਲ-ਬਤੌਰੀ ਵਾਂਗ ਆਨੀਆਂ ਪਾੜ ਪਾੜ ਵੇਖਣ ਡੁੱਗਾ ਹੋਇਆ ਏਂ? ਉਂਞ ਤੇਰੇ ਪਸਿੰਦ ਏ, ਤਾਂ ਸਿੱਧਾ ਮਰ ਫੁੱਟ। ਕਰਾਂ ਇਹਦੇ ਮਾਂ ਪਿਉ ਨਾਲ ਗੱਲ?"

"ਚਾਚੀ! ਮੈਂ ਤਾਂ ਐਵੇਂ...ਮੈਂ...ਮੈਂ...।" ਅਗੂੰ ਚੇਤੂ ਨੂੰ ਗੱਲ ਕੋਈ ਨਾ ਅਹੁੜੀ ਤੇ ਉਹ ਛੇਤੀ ਨਾਲ ਘਰੋਂ ਬਾਹਰ ਨਿਕਲ ਗਿਆ।

ਉਸ ਸਾਰੀ ਰਾਤ ਚੇਤੂ ਨੂੰ ਨੀਂਦ ਨਾ ਆਈ। ਪਰ ਕਿਤਨਾ ਸੁਆਦ ਸੀ ਉਸ ਉਨੀਂਦਰੇ ਵਿਚ, ਮਿੱਠਾ ਮਿੱਠਾ, ਪਿਆਰਾ ਪਿਆਰਾ।

ਚੇਤੂ ਆਪਣੇ ਧਿਆਨ ਭਾਂਡੇ ਮਾਂਜੀ ਜਾ ਰਿਹਾ ਸੀ, ਪਰ ਉਹਦੀ ਸੁਰਤ ਪਿਛੇ ਬੀਤੇ ਵੱਲ ਭੌਂ ਭੌਂ ਝਾਤੀਆਂ ਮਾਰ ਰਹੀ ਸੀ। ਉਹ ਪਰਤਾਪੀ ਕੇ ਘਰ ਪਾਣੀ ਭਰਨ ਆਇਆ ਪੱਜ ਬਹਾਨੇ ਜ਼ਰੂਰ ਪੰਜ-ਸੱਤ ਮਿੰਟ ਵਾਧੂ ਲਾ ਜਾਂਦਾ। ਉਹਦਾ ਧਿਆਨ ਛੰਨੋ ਵੱਲ ਜਾਂਦਾ ਤੇ ਉਹ ਪਰਤਾਪੀ ਦੀਆਂ ਉਸ ਦਿਨ ਦੀਆਂ ਗੱਲਾਂ

ਬਾਰੇ ਸੋਚਣ ਲੱਗ ਪੈਂਦਾ। ਕਿਸੇ ਕਿਸੇ ਦਿਨ ਤਾਂ ਉਹ ਸਾਰੀ ਰਾਤ ਸੋਚਦਾ ਗੁਜ਼ਾਰ ਦੇਂਦਾ, 'ਚਾਚੀ ਨੂੰ ਇਕ ਦਿਨ ਸਿੱਧਾ ਆਖ ਨਾ ਦਿਆਂ, ਪਈ ਮੈਨੂੰ ਮਨਜ਼ੂਰ ਏ। ਤੂੰ ਛੰਨੋ ਦੇ ਮਾਂ ਪਿਉ ਨਾਲ ਗੱਲ ਪੱਕੀ ਕਰ ਛੱਡ। ਹੋਰ ਮੇਰੀ ਥਾਂ ਕੀਹਨੇ ਆਖਣਾ ਏਂ। ਜਾਂ ਬਾਬੇ ਸ਼ਹਾਬ ਨੂੰ ਆਖਾਂ। ਉਹਨੂੰ ਵਾਹਵਾ ਗੱਲ ਕਰਨ ਦੀ ਜਾਚ ਏ। ਉਹ ਆਪੇ ਚਾਚੀ ਪਰਤਾਪੀ ਦੀ ਮਿਨਤ ਜਾ ਕਰੇਗਾ। ਛੰਨੋ ਜਰਾ ਕਾਲੀ ਏ ਤੇ ਉਮਰੋਂ ਵੀ ਅਜੇ ਛੋਟੀ, ਪਰ ਮੇਰੇ ਵਰਗੇ ਕਾਹਨ ਨੂੰ ਹੋਰ ਕਿਹੜੀ ਲਭਣ ਲੱਗੀ ਏ।' ਓਸੇ ਵੇਲੇ ਉਹਦੀਆਂ ਅੱਖਾਂ ਅੱਗੇ ਆਪਣੀ ਤਸਵੀਰ ਆ ਜਾਂਦੀ। ਮੇਲੇ 'ਤੇ ਗਿਆ ਉਹ ਪੰਜਾਂ ਪੈਸਿਆਂ ਦਾ ਛੋਟਾ ਜੇਹਾ ਗੋਲ ਸ਼ੀਸ਼ਾ ਲੈ ਆਇਆ ਸੀ। ਪਹਿਲੇ ਦਿਨ ਉਹਦੇ ਵਿਚ ਆਪਣਾ ਮੂੰਹ ਵੇਖ ਕੇ ਉਹ ਥੋੜਾ ਥੋੜਾ ਡਰ ਗਿਆ ਸੀ। ਪਰ ਰੋਜ਼ ਰੋਜ਼ ਵੇਖਣ ਨਾਲ ਉਹ ਆਪਣੇ ਆਪ ਦਾ ਸਿਆਣੂ ਹੋ ਗਿਆ ਸੀ।

ਛੰਨੋ ਬਹੁਤ ਘੱਟ ਬੋਲਣ ਵਾਲੀ ਸੀ, ਚੁੱਪ ਚਾਪ, ਸ਼ਾਂਤ, ਮਿੱਟੀ ਦੀ ਮੂਰਤੀ ਵਰਗੀ। ਨਾ ਉਹਦੇ ਬੁੱਲ੍ਹਾਂ 'ਤੇ ਮੁਸਕਰਾਹਟ ਹੁੰਦੀ, ਨਾ ਮੱਥੇ 'ਤੇ ਤਿਉੜੀ। ਚੇਤੂ ਨੂੰ ਦਿਨੋ ਦਿਨ ਉਹ ਚੰਗੀ ਲਗਣ ਲੱਗ ਪਈ। ਉਹ ਆਉਂਦਾ, ਤਾਂ ਪੱਜ ਬਹਾਨੇ ਉਹਦੇ ਵੱਲ ਜ਼ਰੂਰ ਝਾਕਦਾ। ਉਹਦੇ ਹੱਥਾਂ ਦੀਆਂ ਬਣੀਆਂ ਚੀਜ਼ਾਂ ਵੀ ਚੇਤੂ ਨੂੰ ਚੰਗੀਆਂ ਲਗਦੀਆਂ!

ਪਰਤਾਪੀ ਨੂੰ ਛੰਨੋ 'ਭੂਆ ਜੀ' ਆਖਦੀ ਸੀ। ਛੰਨੋ ਦੀ ਮਾਂ ਨੇ ਉਹਦੇ ਹੱਥ ਪਰਤਾਪੀ ਵਾਸਤੇ ਇਕ ਛੋਟੀ ਜੇਹੀ ਚੰਗੇਰ ਭੇਜੀ ਸੀ। ਕਣਕ ਦਾ ਨਾੜ ਦੋ ਤਿੰਨਾਂ ਰੰਗਾਂ ਵਿਚ ਰੰਗ ਕੇ ਉਹਦੇ ਵਿਚ ਬੜੇ ਸੋਹਣੇ ਬੂਟੇ ਪਾਏ ਹੋਏ ਸਨ। ਬੜੀ ਸੁਚੱਜੀ ਕਿਰਤ ਸੀ। ਸੰਤੋ ਨੂੰ ਉਹ ਬਹੁਤ ਪਸੰਦ ਸੀ। ਕਹੇਂ ਦੀ ਤਾਸੀ ਦੀ ਥਾਂ ਉਹ ਉਸ ਥਾਲੀ ਵਰਗੀ ਚੰਗੇਰ ਵਿਚ ਰਖ ਕੇ ਰੋਟੀ ਖਾਂਦੀ। ਇਕ ਦਿਨ ਚੇਤੂ ਰੋਟੀ ਲੈਣ ਆਇਆ, ਤਾਂ ਉਹ ਚੰਗੇਰ ਰਸੋਈ ਦੇ ਬੂਹੇ ਅੱਗੇ ਬਾਹਰਵਾਰ ਬਣੇ ਚੌਂਕੇ ਦੀ ਛੋਟੀ ਛੋਟੀ ਕੰਧ ਉਤੇ ਪਈ ਸੀ। ਵੇਖਕੇ ਚੇਤੂ ਦਾ ਮਨ ਲਲਚਾ ਗਿਆ। ਉਹਨੇ ਉਹ ਚੰਗੇਰ ਚੁਕਦਿਆਂ ਕਿਹਾ, "ਚਾਚੀ! ਆਹ ਚੰਗੇਰ ਮੈਨੂੰ ਦੇ ਦਿਹੋ। ਮੇਰੇ ਕੋਲ ਰੋਟੀਆਂ ਰਖਣ ਨੂੰ ਕੋਈ ਨਹੀਂ।" ਏਸ ਪੱਜ ਉਹ ਛੰਨੋ ਦੀ ਨਸ਼ਾਨੀ ਹਥਿਆਉਣਾ ਚਾਹੁੰਦਾ ਸੀ।

ਸੰਤੋ ਚੌਂਕੇ ਵਿਚ ਬੈਠੀ ਗੰਢਾ ਚੀਰ ਰਹੀ ਸੀ। ਚੰਗੇਰ ਉਤੇ ਨਿਗ੍ਹਾ ਪੈਂਦਿਆਂ ਉਹ ਇਕੋ ਵਾਰ ਚੀਕ ਉਠੀ, "ਹਾਏ ਮਾਂ! ਮੇਰੀ ਚੰਗੇਰ।" ਇਕੋਵਾਰ ਉਹ ਟਿੱਲ

ਵਾਂਗ ਝਪਟੀ ਚੰਗੇਰ ਵੱਲੇ।

ਚੇਤੂ ਨੂੰ ਸ਼ਰਾਰਤ ਸੁੱਝੀ। ਉਹ ਚੰਗੇਰ ਸਿਰ 'ਤੇ ਰਖ ਕੇ ਕੰਧ ਤੋਂ ਜ਼ਰਾ ਪਰ੍ਹਾਂ ਹਟ ਗਿਆ। ਸੰਤੋ ਚੌਂਕੇ ਚੋਂ ਨਿਕਲ ਕੇ ਚੇਤੂ ਵੱਲੇ ਬੜੀ ਤੇਜ਼ੀ ਨਾਲ ਭੱਜੀ। ਚੇਤੂ ਵੀ ਉਹਨੂੰ ਖਿਝਾਉਣ ਵਾਸਤੇ ਭੱਜ ਕੇ ਹੋਰ ਦੂਰ ਹੋ ਗਿਆ। ਅੱਗੇ ਅੱਗੇ ਚੇਤੂ ਤੇ ਮਗਰ ਮਗਰ ਅੱਠ ਸਾਲ ਦੀ ਬਾਲੜੀ ਸਤੋ। ਲੱਗੇ ਵਿਹੜੇ ਵਿਚ ਗੇੜੇ ਕਢਣ। ਚੇਤੂ ਵੀ ਕਿਹੜਾ ਵੱਡਾ ਸੀ, ਸਭੇ ਚੋਦਾਂ ਸਾਲ ਦਾ ਤਾਂ ਸੀ ਓਦੋਂ। ਸੰਤੋ ਉੱਚੀ ਉੱਚੀ ਚੀਕਾਂ ਮਾਰ ਰਹੀ ਸੀ, 'ਹਾਏ ਮੇਰੀ ਚੰਗੇਰ, ਹਾਏ ਮੇਰੀ ਚੰਗੇਰ।' ਤੇ ਚੇਤੂ ਅੱਗੇ ਅੱਗੇ ਹਸਦਾ ਕਹਿ ਰਿਹਾ ਸੀ, 'ਚੰਗੇਰ ਨਹੀਂ ਹੁਣ ਮਿਲਦੀ। ਇਹ ਮੈਨੂੰ ਚਾਚੀ ਨੇ ਦੇ ਦਿਤੀ ਏ।'

"ਮਰੇ ਵੇ ਤੇਰੀ ਜਣਨ ਵਾਲੀ। ਨਖਾਫਣਿਆਂ, ਕਿਉਂ ਕੁੜੀ ਨੂੰ ਰੁਆਉਂਦਾ ਏਂ।" ਚਾਚੀ ਨੇ ਹਸਦਿਆਂ ਹਸਦਿਆਂ ਝਿੜਕ ਕੇ ਕਿਹਾ।

"ਨਹੀਂ ਚਾਚੀ! ਹੁਣ ਇਹ ਚੰਗੇਰ ਨਹੀਂ ਮਿਲਦੀ। ਭੈਣ ਨੂੰ ਆਪੇ ਛੰਨੋ ਦੀ ਮਾਂ ਹੋਰ ਬਣਾ ਕੇ ਘੱਲ ਦੇਵੇਗੀ।" ਕਹਿੰਦਾ ਹੋਇਆ ਚੇਤੂ ਅੱਗੇ ਅੱਗੇ ਭੱਜਾ ਫਿਰ ਰਿਹਾ ਸੀ।

"ਵੇ ਮੌਤ ਪੈਣਿਆਂ! ਨਾ ਖਪਾ। ਮੇਰਾ ਤਾਂ ਅੱਗੇ ਸਿਰ ਪੀੜ ਹੋਣ ਡਿਹਾ ਹੋਇਆ ਏ।" ਚਾਚੀ ਨੇ ਜ਼ਰਾ ਖਿਝ ਕੇ ਕਿਹਾ। ਪਰ ਉਸ ਖਿਝ ਵਿਚ ਵੀ ਵਧੇਰੇ ਗੁੱਸਾ ਨਹੀਂ ਸੀ।

ਪੰਦਰਾਂ ਮਿੰਟ ਵਾਹਵਾ ਰੌਣਕ ਲੱਗੀ ਰਹੀ। ਉਸ ਦਿਨ ਥੋੜਾ ਜਿਹਾ ਛੰਨੋ ਵੀ ਮੁਸਕਰਾਈ ਸੀ। ਚੇਤੂ ਨੂੰ ਅਜੇ ਤਕ ਯਾਦ ਸੀ।

ਜਾਣ ਬੁੱਝ ਕੇ ਚੇਤੂ ਨੇ ਚਾਲ ਹੌਲੀ ਕਰ ਲਈ। ਸੰਤੋ ਨੇ ਉਹਨੂੰ ਪਾਟੇ ਹੋਏ ਕੁੜਤੇ ਤੋਂ ਜਾ ਫੜਿਆ, ਜੋ ਮਾੜਾ ਜੇਹਾ ਹੱਥ ਲਗਣ ਨਾਲ ਵਧੇਰੇ ਪਾਟ ਗਿਆ। ਚੇਤੂ ਦੇ ਨਾਂਹ ਨਾਂਹ ਕਰਦਿਆਂ ਸੰਤੋ ਨੇ ਉਸ ਤੋਂ ਚੰਗੇਰ ਖੁਹ ਲਈ।

"ਗੜੀ ਪੈਣਾ, ਬਹੁਸ਼, ਗੰਦਾ, ਮੇਰੀ ਚੰਗੇਰ ਮੈਲੀ ਕਰ ਦਿਤੀ ਸੁ।" ਸੰਤੋ ਚੰਗੇਰ ਨੂੰ ਉਲਟਾ ਪੁਲਟਾ ਕੇ ਵੇਖਦੀ ਹੋਈ ਰਸੋਈ ਨੂੰ ਤੁਰ ਪਈ।

"ਹੱਛਾ, ਚਾਚੀ! ਮੈਂ ਆਹ ਕੌਲੀ ਲੈ ਜਾਂਦਾਂ।" ਚੇਤੂ ਨੇ ਕੰਧ ਉਤਦੀ ਹੱਥ ਵਗਾ ਕੇ ਚੌਂਕੇ ਵਿਚੋਂ ਮੁਰਾਦਾਬਾਦੀ ਪਿੱਤਲ ਦੀ ਕੌਲੀ ਫੜ ਲਈ।

"ਹਾਏ ਮਾਂ।" ਸੰਤੋ ਓਥੋਂ ਹੀ ਚੀਕ ਮਾਰ ਕੇ ਮੁੜ ਪਈ। ਭੱਜ ਕੇ ਉਹਨੇ

ਚੇਤੂ ਕੋਲੋਂ ਕੌਲੀ ਖੁਹ ਲਈ।

"ਜਾਹ ਮਰ ਵੇ, ਛਿੱਛੂ ਜਿਹਾ। ਤੇ ਇਹਦੀ ਵੇਖ੍ਹਾਂ ਜਾਨ ਨਿਕਲਦੀ। 'ਹਾਏ ਮਾਂ' ਦੀ ਕੂਛ ਲਗਦੀ। ਜਿਵੇਂ ਮਾਂ ਮਰ ਚਲੀ ਹੁੰਦੀ ਏ।" ਪਰਤਾਪੀ ਨੇ ਖਿਝ ਕੇ ਕਿਹਾ।

"ਚਾਚੀ! ਮੁੜ ਕੇ ਇਹ ਗੱਲ ਨਾ ਆਖੀਂ। ਤੇਰੇ ਬਿਨਾਂ ਅਸੀਂ ਸਾਰੇ ਮਾਂ-ਮ੍ਹਿਟਰ ਹੋ ਜਾਵਾਂਗੇ।" ਚੇਤੂ ਨੇ ਥੋੜਾ ਜਿਹਾ ਗੰਭੀਰ ਹੋ ਕੇ ਕਿਹਾ।

ਉਸ ਦਿਨ ਤੋਂ ਜਿਵੇਂ ਸੰਤੋ ਦੀ ਇਹ ਚੇੜ ਬਣ ਗਈ। ਚੇਤੂ ਰੋਟੀ ਨੂੰ ਆਇਆ, ਕੋਈ ਨਾ ਕੋਈ ਚੀਜ਼ ਚੁਕ ਤੁਰਦਾ ਤੇ ਸੰਤੋ ਵੇਖਦੇ ਸਾਰ ਹਾਲ ਦੁਹਾਈ ਮਚਾ ਦੇਂਦੀ। ਚਾਚੀ ਪਰਤਾਪੀ ਖਿਝ ਕੇ ਦੋਹਾਂ ਨੂੰ ਗਾਹਲੀਂ ਕਢਣ ਲਗ ਪੈਂਦੀ। ਪਰ ਇਸ ਖਿਝ ਤੇ ਝਗੜੇ ਵਿਚ ਵੀ ਇਕ ਖ਼ੁਸ਼ੀ ਲੁਕੀ ਹੋਈ ਸੀ, ਜਿਸਨੂੰ ਸਾਰਿਆਂ ਦੇ ਮਨ ਮਹਿਸੂਸ ਕਰਦੇ ਸਨ।

ਰਹਿ ਰਹਿ ਕੇ ਅੱਜ ਚੇਤੂ ਨੂੰ ਸਭ ਕੁਝ ਯਾਦ ਆ ਰਿਹਾ ਸੀ। ਉਹ ਬੈਠਾ ਭਾਂਡੇ ਮਾਂਜ ਰਿਹਾ ਸੀ ਤੇ ਅੰਦਰੇ ਅੰਦਰ ਪੁਰਾਣੀਆਂ ਯਾਦਾਂ ਦੁਹਰੱ ਰਿਹਾ ਸੀ।

ਛੰਨੋ ਦੀ ਮਾਂ ਲਛਮੀ ਵੀ ਵਿਆਹ ਉਤੇ ਆਈ ਹੋਈ ਸੀ। ਇਕ ਦੋ ਵਾਰ ਉਹਨੇ ਬੜੀ ਘੋਖਵੀਂ ਨਜ਼ਰ ਨਾਲ ਚੇਤੂ ਵੱਲ ਵੇਖਿਆ। ਚੇਤੂ ਅਦਰੇ ਅੰਦਰ ਕੁਛ ਅਜੀਬ ਜੇਹੇ ਭੈ ਨਾਲ ਕੰਬ ਉਠਿਆ। ਉਹਨੇ ਮਾੜਾ ਜੇਹਾ ਲਛਮੀ ਵੱਲ ਝਾਕ ਕੇ ਅੱਖਾਂ ਨੀਂਵੀਂਆਂ ਕਰ ਲਈਆਂ। ਲਛਮੀ ਉਹਨੂੰ ਚੰਗੀ ਨਾ ਲੱਗੀ। ਉਸ ਰਾਤ ਚੇਤੂ ਲੰਮਾ ਪਿਆ ਚੋਖੀ ਦੇਰ ਤਕ ਸੋਚਦਾ ਰਿਹਾ, 'ਛੰਨੋ ਦੀ ਮਾਂ ਮੇਰੇ ਵੱਲ ਘੂਰ ਘੂਰ ਕਿਉਂ ਵੇਖਦੀ ਸੀ। ਸਗੋਂ ਚਾਚੀ ਨੇ ਸਾਡੇ ਸਾਕ ਬਾਰੇ ਕੋਈ ਗੱਲ ਕੀਤੀ ਹੋਵੇ? ਜਾਂ ਉਹ ਬੁਢੜੀ ਚੁੜੇਲ ਏਸ ਗੱਲੋਂ ਸੜਦੀ ਹੋਵੇ, ਪਈ ਮੈਂ ਉਹਦੀ ਕੁੜੀ ਵੱਲੇ ਵਾਰ ਵਾਰ ਕਿਉਂ ਝਾਕਦਾ ਆਂ।' ਚੋਖਾ ਚਿਰ ਸਿਰ ਖਪਾਈ ਕਰਨ 'ਤੇ ਵੀ ਚੇਤੂ ਏਸ ਉਲਝਣ ਵਿਚੋਂ ਨਾ ਨਿਕਲ ਸਕਿਆ।

ਸ਼ਿੰਗਾਰੇ ਦਾ ਵਿਆਹ ਹੋ ਗਿਆ। ਮੇਲ ਘਰੋ ਘਰੀ ਤੁਰ ਗਿਆ। ਲਛਮੀ ਦੇ ਨਾਲ ਛੰਨੋ ਵੀ ਚਲੀ ਗਈ। ਚੇਤੂ ਨੂੰ ਅੰਦਰ ਬਾਹਰ ਸੁੰਞਾ ਸੁੰਞਾ ਲਗਣ ਲੱਗ ਪਿਆ।

ਉਹ ਰਾਤ ਦੀਆਂ ਰੋਟੀਆਂ ਲੈਣ ਗਿਆ, ਤਾਂ ਅੱਗੇ ਪਰਤਾਪੀ ਭਾਂਡੇ ਮਾਂਜ ਰਹੀ ਸੀ।

"ਚਾਚੀ ! ਤੂੰ ਕਿਉਂ ਸੁਆਹ ਵਿਚ ਹੱਥ ਲਬੇੜੇ ਨੇ। ਜਿੰਨਾ ਚਿਰ ਛੰਨੋ ਨਹੀਂ ਔਂਦੀ, ਮੈਂ ਆਪੇ ਆ ਕੇ ਹਨ੍ਹੇਰੇ ਸਵੇਰੇ ਮਾਂਜ ਜਾਇਆ ਕਰਾਂਗਾ।" ਚੇਤੂ ਦੇ ਖ਼ਿਆਲ ਵਿਚ ਛੰਨੋ ਸਿਰਫ ਮਾਂ ਪਿਉ ਨੂੰ ਮਿਲਣ ਵਾਸਤੇ ਗਈ ਸੀ। ਦੋ ਚਾਰ ਦਿਨ ਤਕ ਉਹਦੇ ਮੁੜ ਆਉਣ ਦੀ ਚੇਤੂ ਨੂੰ ਪੂਰੀ ਆਸ ਸੀ।

"ਵੇ, ਛੰਨੋ ਨੇ ਹੁਣ ਕਿਥੋਂ ਔਣਾ ਏਂ। ਅਗਲਿਆਂ ਤਾਂ ਉਹਦੀ ਮੰਗਣੀ ਵੀ ਕਰ ਦਿਤੀ ਏ। ਹੋਰ ਸਾਲ ਨੂੰ ਉਹਦਾ ਵਿਆਹ ਹੋ ਜਾਏਗਾ।" ਉਦਾਸ ਜੇਹੀ ਸੁਰ ਵਿਚ ਕਹਿੰਦੀ ਹੋਈ ਪਰਤਾਪੀ ਉਠ ਬੈਠੀ।

"ਹੈਂ ?" ਸੁਣਦੇ ਸਾਰ ਚੇਤੂ ਸਿਰ ਤੋਂ ਪੈਰਾਂ ਤਕ ਕੰਬ ਉਠਿਆ। ਉਹਨੂੰ ਇਉਂ ਭਾਸਿਆ, ਜਿਵੇਂ ਸ਼ੇਖ਼ ਚਿੱਲੀ ਦਾ ਘਿਉ ਦਾ ਕੁੱਪਾ ਨਹੀਂ ਰੁੜ੍ਹਿਆ, ਸਗੋਂ ਸਾਰਾ ਕੁਨਬਾ ਰੁੜ੍ਹ ਗਿਆ ਹੋਵੇ।

"ਵੇ, ਹੋਰ ਕੀ। ਮੈਂ ਤਾਂ ਘਰੇ ਸਲਾਹੀਂ ਕਰਦੀ ਨੇ ਵੇਲਾ ਗੁਆ ਲਿਆ। ਮੈਂ ਸੋਚਦੀ ਸਾਂ, ਲਛਮੀ ਮੈਨੂੰ ਨਾਂਹ ਨਹੀਂ ਕਰਨ ਲੱਗੀ। ਨਾਲੇ ਤੇਰਾ ਬਾਨਾ ਬਣ ਜਾਏਗਾ, ਨਾਲੇ ਮੇਰਾ ਸੁਖ ਬਣਿਆਂ ਰਹੇਗਾ। ਤੁਹਾਨੂੰ ਦੋਹਾਂ ਨੂੰ ਧੀ ਪੁੱਤ ਵਾਂਗ ਪਾਲਿਆ ਸੀ। ਤੁਹਾਡੇ ਵਿਆਹ ਪਿਛੋਂ ਵੀ ਛੰਨੋ ਆਪੇ ਘਰ ਸੰਭਾਲੀ ਰਖਦੀ। ਪਰ ਮੈਨੂੰ ਤਾਂ ਪਤਾ ਈ ਨਾ ਲੱਗਾ। ਮੈਂ ਆਈ ਲਛਮੀ ਨੂੰ ਪੁਛਿਆ, ਤਾਂ ਉਹਨੇ ਉਲਟਾ ਨਿਹੋਰਾ ਦੇਂਦਿਆ ਕਿਹਾ, 'ਬੀਬੀ ! ਤੈਨੂੰ ਸੁੱਤੀ ਨੂੰ ਹੁਣ ਜਾਗ ਆਈ ਏ ? ਦੋ ਮਹੀਨੇ ਪਹਿਲਾਂ ਪੁਛਦੀਓਂ। ਹੁਣ ਤਾਂ ਛੰਨੋ ਮੰਗ ਦਿਤੀ। ਤੇ ਵਿਚੋਲਣ ਏਂ ਤੇਰੀ ਵੱਡੀ ਭਰਜਾਈ।' ਫੇਰ ਮੈਂ ਕੀ ਆਖਦੀ। ਸੱਚੀਂ, ਮੈਨੂੰ ਤਾਂ ਓਸ ਵੇਲੇ ਦੀ ਚਿਤਮਣੀ ਲੱਗੀ ਹੋਈ ਏ। ਤੇਰੇ ਨਾਲੋਂ ਮੈਨੂੰ ਬਹੁਤਾ ਅਫਸੋਸ ਏ। ਬੜੀ ਬੀਬੀ ਕੁੜੀ ਸੀ। ਭਾਂਵੇਂ ਕੱਲ੍ਹੀ ਗੋਚਰਾ ਘਰ ਛਡ ਜਾਓ, ਮਜਾਲ ਕੀ ਏ, ਕਿਤੇ ਪੈਸੇ ਡੱਬਲ ਦਾ ਨੁਕਸਾਨ ਹੋ ਜਾਵੇ। ਪਰ ਹੁਣ ਕੀ ਬਣਦਾ ਏ। ਸਿਆਣਿਆਂ ਆਖਿਆ ਏ, ਲੰਘ ਗਏ ਸਮੇਂ ਨੂੰ ਘੋੜੇ ਨਹੀਂ ਮਿਲਦੇ।" ਪਰਤਾਪੀ ਨੂੰ ਸੱਚਮੁੱਚ ਏਸ ਗੱਲ ਦਾ ਅਫ਼ਸੋਸ ਸੀ। ਪਰ ਨਿਰੇ ਅਫ਼ਸੋਸ ਨਾਲ ਚੇਤੂ ਦਾ ਕੁਛ ਸੌਰ ਨਹੀਂ ਸੀ ਸਕਦਾ।

ਚੇਤੂ ਭਾਂਡੇ ਮਾਂਜਦਾ ਰਿਹਾ, ਚੁੱਪ ਚਾਪ, ਗੁੰਮ ਸੁੰਮ। ਉਹਦੀਆਂ ਅਧੂਰੀਆਂ ਆਸਾਂ ਟੁੱਟ ਗਈਆਂ ਸਨ।

## ੧੯

ਚੇਤੂ ਹਰ ਵੇਲੇ ਗੁੰਮ-ਸੁੰਮ ਫਿਰਦਾ ਰਹਿੰਦਾ। ਨਾ ਉਹ ਕਿਸੇ ਨਾਲ ਬੋਲਦਾ, ਨਾ ਹੱਸਦਾ। ਤੜਕੇ ਉਠਕੇ ਉਹ ਪਾਣੀ ਭਰਨ ਦੇ ਆਹਰ ਲੱਗ ਜਾਂਦਾ, ਪਰ ਚੁੱਪ-ਚਾਪ। ਰੋਟੀ ਵੇਲੇ ਉਹ ਨਿੱਤ ਵਾਂਗ ਘਰਾਂ ਤੋਂ ਰੋਟੀਆਂ ਲੈਣ ਤੁਰ ਜਾਂਦਾ। ਸਭ ਤੋਂ ਪਹਿਲਾਂ ਉਹ ਚਾਚੀ ਪਰਤਾਪੀ ਦੇ ਚੌਕੇ ਦੀ ਕੰਧ ਕੋਲ ਆ ਖਲੋਂਦਾ। ਹੁਣ ਉਹ ਸੰਤੋ ਨੂੰ ਵੀ ਕਦੇ ਨਾ ਖਿਡਾਉਂਦਾ ਰੁਆਉਂਦਾ। ਪਰਤਾਪੀ ਨਾਲ ਵੀ ਉਹ ਓਨਾ ਹੀ ਬੋਲਦਾ, ਜਿੰਨੇ ਬਿਨਾਂ ਸਰਦਾ ਨਾ। ਉਹ ਕੋਈ ਸੁਆਲ ਪਾਉਂਦੀ, ਤਾਂ ਚੇਤੂ ਕੰਮ ਜ਼ਰੂਰ ਕਰ ਦੇਂਦਾ।

ਉਹ ਸ਼ਹਾਬ ਕੋਲ ਵੀ ਕਦੇ ਨਾ ਬਹਿੰਦਾ। ਦਿਨ ਦਾ ਵਿਹਲਾ ਸਮਾਂ ਉਹ ਐਵੇਂ ਖੇਤਾਂ ਵਿਚ ਏਧਰ ਓਧਰ ਫਿਰ ਕੇ ਗੁਜ਼ਾਰ ਦੇਂਦਾ। ਕੁਝ ਸਮੇਂ ਵਾਸਤੇ ਉਹਨੂੰ ਜੈਨਾ ਦਾ ਚੇਤਾ ਵੀ ਭੁੱਲ ਗਿਆ। ਉਹ ਛੀ ਗਵਾਂਢਣ ਜੁਲਾਹੀ ਜੈਨਾ, ਜਿਸਨੂੰ ਉਹਨੇ ਵਿਆਹ ਵਿਚ ਚੋਲ, ਕੜਾਹ ਤੇ ਅਗਲੇ ਘਰੋਂ ਆਈ ਭਾਜੀ ਦੇ ਲੱਡੂ ਵੀ ਖੁਆਏ ਸਨ।

ਕੁਛ ਦਿਨ ਚੇਤੂ ਰਾਤ ਦਿਨੇ ਜੈਨਾ ਦੇ ਖ਼ਿਆਲਾਂ ਵਿਚ ਡੁੱਬਾ ਰਿਹਾ ਸੀ। ਆਪ ਤੋਂ ਪੰਜ ਸਾਲ ਮਾੜਚੂ ਜੇਹੇ ਫ਼ਜ਼ਲੇ ਦੀ ਵਹੁਟੀ ਜੈਨਾ, ਜੋ ਭਰਪੂਰ ਜਵਾਨੀ ਤੇ ਸਡੋਲ ਸਰੀਰ ਦੀ ਮਾਲਕ ਸੀ। ਜਿਸਦਾ ਡੁੱਲ੍ਹ ਡੁੱਲ੍ਹ ਪੈਂਦਾ ਜੋਬਨ ਹਾਣ ਲੋਚਦਾ ਸੀ, ਜੋ ਇਸ ਨਾਲੋਂ ਨਰੋਆ ਤੇ ਤਾਕਤਵਰ ਹੋਵੇ। ਚੇਤੂ ਸੋਚਦਾ, 'ਜਿੰਨਾ ਚਿਰ ਵਿਆਹ ਨਹੀਂ ਹੁੰਦਾ, ਓਨਾ ਚਿਰ ਜੈਨਾ ਮਾੜੀ ਨਹੀਂ।'

ਪਰ ਡੰਨੋ ਦੇ ਰਿਸ਼ਤੇ ਦੀ ਕੱਚੀ ਆਸ ਟੁੱਟ ਜਾਣ ਤੇ ਚੇਤੂ ਨੂੰ ਸਭ ਕੁਝ ਭੁੱਲ ਗਿਆ। ਉਹਦੇ ਸੁਪਨਿਆਂ ਦੇ ਮਹਿਲ ਉਸਰਨ ਤੋਂ ਪਹਿਲਾਂ ਹੀ ਢਹਿ ਢੇਰੀ ਹੋ ਗਏ। ਉਹਦਾ ਘਰ ਵੱਸਣ ਤੋਂ ਪਹਿਲਾਂ ਹੀ ਉਜੜ ਗਿਆ।

"ਹੈਂ ਵੇ ਮੌਤ ਪੈਣਿਆਂ! ਕਿਵੇਂ ਗੁੰਮ-ਸੁੰਮ ਫਿਰਦਾ ਰਹਿੰਦਾ ਏਂ, ਜਿਵੇਂ ਕੁਛੜੋਂ ਪਲੇਠੀ ਦੀ ਕੁੜੀ ਡਿਗ ਪਈ ਹੁੰਦੀ ਏ?" ਇਕ ਦਿਨ ਚਾਚੀ ਪਰਤਾਪੀ

ਨੇ ਥੋੜਾ ਥੋੜਾ ਬੁੱਲ੍ਹਾਂ 'ਚ ਮੁਸਕਰਾਉਂਦਿਆਂ ਪੁਛਿਆ। ਉਹਦਾ ਬੋਲਣ ਢੰਗ ਭਾਵੇਂ ਕੇਹੋ ਜਿਹਾ ਸੀ, ਪਰ ਉਹਦੇ ਦਿਲ ਵਿਚ ਚੇਤੂ ਵਾਸਤੇ ਮਾਂਵਾਂ ਵਰਗੀ ਹਮਦਰਦੀ ਸੀ।

"ਕੋਈ ਖਾਸ ਗੱਲ ਨਹੀਂ ਚਾਚੀ! ਅਖੇ: ਮਾੜਿਆਂ ਦੇ ਗੁਣ ਵਿਚੇ ਵਿਚ। ਸਾਡੀ ਕਿਸਮਤ।" ਮੱਲੋ ਮੱਲੀ ਚੇਤੂ ਦੇ ਮੂੰਹੋਂ ਠੰਢਾ ਹਉਕਾ ਨਿਕਲ ਗਿਆ।

"ਕੀ ਏ ਤੇਰੀ ਕਿਸਮਤ ਨੂੰ। ਛੰਨੋ ਕਿਤੇ ਪਰੀ ਤਾਂ ਨਹੀਂ ਸੀ ਅਕਾਸ਼ੋਂ ਉਤਰੀ ਹੋਈ। ਕਾਲ਼ੀ-ਕਲੂਟੀ ਮਹਿਰਿਆਂ ਦੀ ਕੁੜੀ। ਤੇ ਤੂੰ ਐਨਾ ਹੇਰਵਾ ਲਾ ਲਿਆ ਏ।"

"ਓ ਚਾਚੀ! ਜੀਹਦੀ ਕਿਸਮਤ ਵਿਚ ਕਾਲ-ਕਲੀਚੀ ਵਰਗੀ ਝਿਉਰੀ ਨਹੀਂ, ਪਰੀ ਕਿਥੋਂ ਮਿਲ ਜਾਇਗੀ। ਅਸੀਂ ਆਂ ਲੇਖਾਂ ਦੇ ਬਲੀ। ਜਿਨ੍ਹਾਂ ਬਾਰੇ ਕਿਸੇ ਨੇ ਆਖਿਆ ਸੀ : 'ਐਲੀ ਹੈਦਰਾ ਵੇ ਅਸੀਂ ਜੇਹੇ ਆਏ, ਤੇਹੋ ਜੇਹੇ ਜਹਾਨ ਤੋਂ ਚੱਲੜੇ ਵੇ।' ਨਿੱਕੇ ਹੁੰਦੇ ਨੂੰ ਲੋਕੇ 'ਚੇਤੂ ਕੜਮਾ' ਆਹੰਦੇ ਹੁੰਦੇ ਸੀ। ਸੋ, ਅਸਾਂ ਸਾਰੀ ਉਮਰ ਕੜਮੇ ਈ ਰਹਿਣਾ ਏਂ। ਕਦੇ ਕੜਮੇ ਵੀ ਸੁਲੱਖਣੇ ਬਣੇ ਵੇਖੇ ਈ?" ਚੇਤੂ ਦੇ ਅੰਦਰ ਦਾ ਗ਼ੁਬਾਰ ਮੱਲੋ ਮੱਲੀ ਬਾਹਰ ਆ ਗਿਆ। "ਪਰ ਤੂੰ ਮਾਂ ਹੋ ਕੇ ਠੱਗੀ ਨਹੀਂ ਸੀ ਕਰਨੀ।" ਚੇਤੂ ਨੂੰ ਚਾਚੀ ਉਤੇ ਵੀ ਗਿਲ੍ਹਾ ਸੀ, ਜੋ ਉਹਨੇ ਪਰਗਟ ਕਰ ਦਿਤਾ।

"ਸੱਚੀਂ, ਚੇਤੂ! ਮੈਨੂੰ ਤਾਂ ਆਪ ਬੜਾ ਅਫ਼ਸੋਸ ਏ। ਪਰ ਤੇਰੀ ਕਿਸਮਤ।" ਪਰਤਾਪੀ ਨੇ ਸੱਚੇ ਦਿਲੋਂ ਅਫ਼ਸੋਸ ਕਰਦਿਆਂ ਕਿਹਾ।

"ਮੇਰੀ ਕਿਸਮਤ। ਮੇਰੀ ਕਿਸਮਤ ਨੂੰ ਈ ਸੱਪ ਲੜ ਗਿਆ। ਮੇਰੀ ਕਿਸਮਤ ਤੇਰੇ ਹੱਥ ਜੁ ਸੀ। ਮਾੜਿਆਂ ਦੀ ਕਿਸਮਤ ਹੁੰਈ ਏ ਤਕੜਿਆਂ ਦੇ ਹੱਥ। ਤਕੜੇ ਦੇ ਮਨ ਮੇਹਰ ਪੈ ਗਈ, ਤਾਂ ਕਿਸਮਤ ਉਘੜ ਪਈ, ਨਹੀਂ ਤਾਂ ਬਿਨਾਂ ਬੱਦਲੋਂ ਗੜੇ-ਮਾਰ। ਹੱਛਾ ਮਾੜਿਆਂ ਦਾ ਅੱਲਾ ਬੇਲੀ।"

"ਦਿਲ ਨਾ ਛੱਲ ਵੇ, ਕੜਮਿਆਂ! ਮੈਂ ਹੋਰ ਕੋਈ ਛੰਨੋ ਨਾਲੋਂ ਚੰਗੀ ਲਭ ਲਵਾਂਗੀ।" ਪਰਤਾਪੀ ਨੇ ਚੇਤੂ ਦਾ ਦਿਲ ਧਰਾਉਣ ਦੇ ਇਰਾਦੇ ਨਾਲ ਜਿਹਾ।

"ਆਹ ਵੇਖੂਾਂ। ਸੱਚ ਸੌ ਪੜਦੇ ਪਾੜ ਕੇ ਸਾਹਮਣੇ ਆ ਜਾਂਦਾ ਏ। ਚੇਤੂ ਏ ਕੜਮਾ, ਤੇ ਇਹ ਸਾਰੀ ਉਮਰ ਕੜਮਾ ਈ ਰਹੇਗਾ। ਚੇਤੂ ਕੜਮਾ ਜੇ ਲੋਕੋ, ਚੇਤੂ ਕੜਮਾ। ਚਾਚੀ ਆਹੰਦੀ ਏ, ਚੇਤੂ ਕੜਮਾ ਏਂ।" ਅੱਧ-ਪਾਗਲਾਂ ਵਾਂਗ

ਉਚੀ ਉਚੀ ਕਹਿੰਦਾ ਚੇਤੂ ਬਾਹਰ ਨੂੰ ਚਲਾ ਗਿਆ।

"ਦੁਪਹਿਰ ਦੀ ਰੋਟੀ ਖਾ ਕੇ ਚੇਤੂ ਕੇਈ ਦਿਨਾਂ ਪਿਛੋਂ ਸ਼ਹਾਬ ਕੋਲ ਜਾ ਕੇ ਬੈਠਾ। ਉਹ ਸਾਮ੍ਹਣੇ ਬੈਠਾ ਨਿਕੇ ਜੇਹੇ ਤੀਲੇ ਨਾਲ ਭੋਂਹਿ 'ਤੇ ਲਕੀਰਾਂ ਪਾਈ ਜਾ ਰਿਹਾ ਸੀ।

"ਆ ਚੇਤੂ ! ਮੈਂ ਕਈਆਂ ਦਿਨਾਂ ਦਾ ਤੈਨੂੰ ਵੇਖਦਾ ਹਾਂ, ਤੂੰ ਬਹੁਤ ਉਦਾਸ ਉਦਾਸ ਫਿਰਦਾ ਰਹਿੰਦਾ ਏਂ। ਕੀ ਗੱਲ ਏ।" ਸ਼ਹਾਬ ਨੇ ਬੜੀ ਹਮਰਦਰਦੀ ਭਰੀ ਸੁਰ ਵਿਚ ਪੁਛਿਆ।

"ਬਾਬਾ ! ਮੈਨੂੰ ਛੋਟੇ ਹੁੰਦੇ ਨੂੰ 'ਚੇਤੂ ਕੜਮਾ' ਆਹੁੰਦੇ ਹੁੰਦੇ ਸੀ ?" ਚੇਤੂ ਨੇ ਇਕ ਵਾਰ ਸ਼ਹਾਬ ਦੇ ਮੂੰਹ ਵੱਲ ਝਾਕ ਕੇ ਫਿਰ ਨੀਂਵੀਂ ਪਾ ਲਈ।

"ਤੂੰ ਕੇਹੋ ਜੇਹੀਆਂ ਗੱਲਾਂ ਕਰਨ ਲੱਗ ਪਿਆ ਏਂ। ਤੈਨੂੰ ਹੋਇਆ ਕੀ ਏ। ਤੂੰ ਖੁਲ੍ਹ ਕੇ ਦਸਦਾ ਕਿਉਂ ਨਹੀਂ।" ਸ਼ਹਾਬ ਦੇ ਕੰਮ ਕਰਦੇ ਹੱਥ ਰੁਕ ਗਏ। ਉਹ ਚੇਤੂ ਦਾ ਦੁੱਖ ਮਹਿਸੂਸ ਕਰਕੇ ਆਪ ਵੀ ਉਦਾਸ ਹੋ ਗਿਆ ਸੀ।

"ਬਾਬਾ ! ਗੱਲ ਟਾਲ ਨਾ। ਮੇਰਾ ਚਾਚਾ ਮੈਨੂੰ ਕੜਮਾ ਆਹੰਦਾ ਹੁੰਦਾ ਸੀ। _ਣਿਆਂ ਏਂ, ਮੇਰੀ ਮਾਂ ਵੀ ਮੈਨੂੰ ਕੜਮਾ ਆਹੰਦੀ ਸੀ। ਜਨਮ ਦੇ ਕੜਮੇ ਸਦਾ ਕੜਮੇ ਈ ਰਹਿੰਦੇ ਨੇ। ਇਸ ਗੱਲ ਦਾ ਮੈਨੂੰ ਜਕੀਨ ਹੋ ਗਿਆ ਏ। ਜਿਸ ਬੰਦੇ ਦਾ ਚਾਚੀ ਪਰਤਾਪੀ ਵਰਗੀ ਦੇ ਹੱਥੋਂ ਵੀ ਭਲਾ ਨਹੀਂ ਹੋ ਸਕਿਆ, ਹੋਰ ਕੌਣ ਕਰ ਸਕਦਾ ਏ।" ਇਸ ਵਾਰ ਚੇਤੂ ਨੇ ਨਿਸੰਗ ਹੋ ਕੇ ਸ਼ਹਾਬ ਦੀਆਂ ਅੱਖਾਂ ਵਿਚ ਤਕਿਆ।

"ਇਉਂ ਬੁਝਾਰਤਾਂ ਨਾ ਪਾ। ਜਰਾ ਵੇਰਵੇ ਨਾਲ ਦੱਸ।"

ਉੱਤਰ ਵਿਚ ਚੇਤੂ ਨੇ ਛੰਨੋ ਬਾਰੇ ਸਭ ਕੁਛ ਕਹਿ ਸੁਣਾਇਆ।

"ਚੇਤੂ ! ਸੱਚੀ ਸੁਣ ਕੇ ਗੁੱਸਾ ਤਾਂ ਨਹੀਂ ਕਰੇਂਗਾ ?"

"ਬਾਬਾ ! ਤੇਰਾ ਗੁੱਸਾ ਕਰਨਾ ਏਂ ? ਦੱਸ ਤੂੰ।"

"ਲੈ ਸੁਣ ਫਿਰ। ਤਕੜੇ ਦੇ ਔਗੁਣ ਕੋਈ ਨਹੀਂ ਵੇਖਦਾ। ਪਰ ਮਾੜੇ ਦੀ ਨਿੱਕੀ ਤੋਂ ਨਿੱਕੀ ਕਜ ਵੀ ਅਗਲੇ ਲੱਭ ਲੈਂਦੇ ਈ। ਚਾਚੀ ਪਰਤਾਪੀ ਨੇ ਤੇਰੇ ਵਾਸਤੇ ਬੜਾ ਜ਼ੋਰ ਲਾਇਆ ਸੀ। ਉਹ ਬੜੀ ਚੰਗੇ ਦਿਲ ਦੀ ਮਾਲਕ ਏ। ਪਰ ਛੰਨੋ ਦੀ ਮਾਂ ਨਹੀਂ ਸੀ ਮੰਨੀ। ਉਹਦਾ ਉਜਰ ਸੀ, ਕਿ ਚੇਤੂ ਦੇ ਨਾਨਕੇ ਕਿਤੇ ਨਹੀਂ। ਵਿਚਾਰੀ ਪਰਤਾਪੀ ਕਿੱਥੇ ਦੱਸਦੀ। ਲੈ, ਐਸ

ਗੱਲੋਂ ਉਹ ਸਾਕ ਤੈਨੂੰ ਨਹੀਂ ਉਂ ਹੋਇਆ।" ਸ਼ਹਾਬ ਨੇ ਆਪਣੇ ਵੱਲੋਂ ਨਰਮ ਤੋਂ ਨਰਮ ਸ਼ਬਦਾਂ ਵਿਚ ਕਿਹਾ।

"ਪਰ ਚਾਚੀ ਤਾਂ ਆਹੰਦੀ ਸੀ.........।"

"ਉਹ ਬਹੁਤ ਸਾਊ ਜਨਾਨੀ ਏਂ। ਉਹ ਤੈਨੂੰ ਸਿੱਧਾ ਨਹੀਂ ਕਹਿ ਸਕੀ। ਪਰ ਅਸਲੀ ਗੱਲ ਏਹ ਈ। ਚੇਤੂ! ਇਹ ਸਭ ਦੋਸ਼ ਤੇ ਉਲਾਹਮੇ ਗਰੀਬ ਦੇ ਹਿੱਸੇ ਈ ਨੇ। ਵਾਹ ਮੌਲਾ, ਤੇਰੇ ਰੰਗ।" ਸ਼ਹਾਬ ਨੇ ਇਕ ਲੰਮਾ ਸਾਰਾ ਹਉਕਾ ਭਰਿਆ।

ਚੇਤੂ ਦੀ ਉਦਾਸੀ ਵਿਚ ਹੋਰ ਵਾਧਾ ਹੋ ਗਿਆ। ਹੁਣ ਉਹ ਦਿਲ ਨੂੰ ਠੁੰਮ੍ਹਣਾ ਦੇਵੇ, ਤਾਂ ਕਿਹ ਆਸਰੇ।

ਇਕ ਦਿਨ ਫਿਰਦਾ ਤੁਰਦਾ ਉਹ ਤਕੀਏ ਵਾਲੇ ਸਾਂਈਂ ਕੋਲ ਜਾ ਬੈਠਾ।

"ਉ ਆ ਚੇਤ ਰਾਮਾ! ਕਿੰਨ੍ਹਾਂ ਰੰਗਾਂ ਵਿਚ ਏਂ।" ਸਾਂਈਂ ਨੇ ਚਿਲਮ ਉਤੇ ਅੱਗ ਧਰਦਿਆਂ ਬੜੇ ਉਤਸ਼ਾਹ ਨਾਲ ਪੁਛਿਆ। ਹਰ ਆਉਣ ਵਾਲੇ ਨੂੰ 'ਕਿੰਨ੍ਹਾਂ ਰੰਗਾਂ ਵਿਚ ਏਂ' ਪੁਛਣਾ ਉਹਦਾ ਮੂੰਹ-ਚੜ੍ਹਿਆ ਬੋਲ ਸੀ।

"ਸਾਂਈਂ! ਕਿੰਨ੍ਹਾਂ ਰੰਗਾਂ ਵਿਚ ਦੱਸਾਂ। ਕੋਈ ਰੰਗ ਨਹੀਂ ਰਿਹਾ। ਸਭ ਰੰਗ ਕਫੂਰ ਵਾਂਗ ਉਡ ਗਏ ਨੇ।" ਚੇਤੂ ਨੇ ਉਦਾਸੀ ਵਿਚ ਸਿਰ ਫੇਰਦਿਆਂ ਕਿਹਾ।

"ਹਾ-ਹਾ-ਹਾ!" ਸਾਂਈਂ ਇਕੋ ਵਾਰ ਖਿੜ-ਖਿੜਾ ਕੇ ਹੱਸ ਪਿਆ। "ਕਿਆ ਪਤੇ ਦੀ ਗੱਲ ਆਖੀ ਸੁ। ਕੋਈ ਰੰਗ ਨਹੀਂ ਰਿਹਾ। ਤੇ ਆਪਾਂ ਰੰਗਾਂ ਤੋਂ ਲੈਣਾ ਵੀ ਕੀ ਏ। ਉ ਚੇਤੂ! ਜਿੱਦਣ ਤੈਨੂੰ ਇਹ ਸੋਝੀ ਆ ਗਈ, ਪਈ ਹਰ ਰੰਗ ਕਫੂਰ ਵਾਂਗ ਉਡ ਜਾਂਦਾ ਏ, ਤੂੰ ਵਲੀ ਹੋ ਜਾਏਂਗਾ, ਕਾਮਲ ਫੱਕਰ।"

"ਸਾਂਈਂ! ਅਸਾਂ ਫਕਰ ਜਾਂ ਵਲੀ ਕੀ ਬਣਨਾ ਏਂ। ਸਾਰੀ ਉਮਰ ਸਰਦਾਰਾਂ ਦਾ ਪਾਣੀ ਢੋਂਦਿਆਂ ਮਰ ਜਾਣਾ ਏਂ। ਸਾਡੇ ਨਾਲ ਤਾਂ ਰੱਬ ਉਤਰ ਕੇ ਲੜਿਆ ਏ। ਬੱਸ, ਪੁੱਛ ਕੁਛ ਨਾ।" ਧੂੰਏਂ ਉਦਾਲੇ ਖਿੱਲਰੀ ਸੁਆਹ ਵਿਚ ਸੱਜੇ ਹੱਥ ਦੀ ਪਹਿਲੀ ਉਂਗਲ ਨਾਲ ਲਕੀਰਾਂ ਖਿਚਦਾ ਚੇਤੂ ਸਿਰ ਧੁਣ ਰਿਹਾ ਸੀ।

"ਹੈਂ? ਐਹੋ ਜੇਹੀ ਕੀ ਗੱਲ ਹੋ ਗਈ। ਫਕਰਾਂ ਕੋਲੋਂ ਪੜਦਾ ਨਹੀਂ ਰੱਖੀਦਾ। ਸਭ ਹੀਜ ਪਿਆਜ ਖੁਹਲ ਕੇ ਦੱਸ। ਫੇਰ ਵੇਖ ਫਕਰਾਂ ਦੀ ਕਰਾਮਾਤ। ਅਖੇ: ਦੁਆ ਫਕਰਾਂ, ਮੇਹਰ ਅੱਲਾ।" ਸਾਂਈਂ ਨੇ ਮੂੰਹ ਵਿਚੋਂ ਧੂੰਏ ਦਾ ਵਰੋਲਾ

ਉਪਰ ਨੂੰ ਛੜਿਆਂ ਤੜ੍ਹ ਮਾਰੀ।

"ਲੈ ਸੁਣ ਲੈ। ਸਾਡੇ ਰੋਗ ਦਾ ਦਾਰੂ ਕਿਸੇ ਵਲੀ-ਪੀਰ ਕੋਲ ਨਹੀਂ।" ਤੇ ਚੇਤੂ ਨੇ ਆਪਣੀ ਗਮ ਕਹਾਣੀ ਵੇਰਵੇ ਨਾਲ ਕਹਿ ਸੁਣਾਈ।

"ਵਾਹ ਭਈ! ਤੇ ਤੂੰ ਏਸ ਗੱਲ 'ਤੇ ਉਦਾਸਿਆ ਫਿਰਦਾ ਏਂ? ਮੂਰਖਾ! ਤੈਨੂੰ ਤਾਂ ਪੀਰਾਂ ਦਾ ਚੂਰਮਾ ਵੰਡਣਾ ਚਾਹੀਦਾ ਏ। ਇਉਂ ਸਮਝ, ਰੱਬ ਨੇ ਤੈਨੂੰ ਆਈ ਦੇ ਮੂੰਹੋਂ ਬਚਾ ਲਿਆ ਏ। ਗਰਿਸਤ ਵਰਗਾ ਹੋਰ ਕੋਈ ਬਖੇੜਾ ਨਹੀਂ। ਪਹਿਲੇ ਹੱਥ, ਆਪਣੀ ਵਾਗ ਜਨਾਨੀ ਦੇ ਹੱਥ ਦਿਹੋ। ਫਿਰ ਸਾਰੀ ਉਮਰ ਉਹਦੇ ਜੁਆਕਾਂ ਦੀ ਗੁਲਾਮੀ ਕਰੋ। ਤੇ ਜੇ ਕਿਤੇ ਬਦ-ਕਿਸਮਤੀ ਨਾਲ ਜਨਾਨੀ ਜਾਂ ਕੋਈ ਧੀ ਭੈਣ ਭੈੜੀ ਨਿਕਲ ਪਵੇ, ਤਾਂ ਉਹਨਾਂ ਦਾ ਖੂਨ ਸਿਰ ਲਵੋ, ਤੇ ਆਪ ਦੇਸ ਪਰਦੇਸ ਟੁਕੜੇ ਮੰਗ ਮੰਗ ਖਾਂਦੇ ਫਿਰੋ। ਉਹ ਵੀ ਤਾਂ, ਜੇ ਸਰਕਾਰ ਦੇ ਪੰਜੇ ਚੋਂ ਬਚ ਜਾਉ ਤਾਂ। ਭਲਿਆ ਲੋਕਾ! ਸ਼ੁਕਰ ਕਰ, ਤੂੰ ਇਸ ਜਿੱਲ੍ਹਣ ਵਿਚ ਪੈਰ ਫਸੌਣੋ ਬਚ ਗਿਆ ਏਂ।" ਉਸ ਵੇਲੇ ਸਾਂਈਂ ਦੀਆਂ ਅੱਖਾਂ ਅੱਗੇ ਆਪਣੀ ਵਹੁਟੀ ਤੇ ਛੋਟੀ ਭੈਣ ਦੀਆਂ ਸੂਰਤਾਂ ਘੁੰਮ ਰਹੀਆਂ ਸਨ, ਜਿਨ੍ਹਾਂ ਨੂੰ ਉਹਨੇ ਗਲ ਘੁੱਟ ਕੇ ਮਾਰਿਆ ਸੀ।

ਕੋਈ ਨਹੀਂ ਸੀ ਜਾਣਦਾ, ਕਿ ਸਾਂਈਂ ਦਾ ਨਾਮ ਕੀ ਸੀ, ਮਜ਼ਹਬ ਕੀ ਸੀ, ਜਾਤ-ਬਰਾਦਰੀ ਕੀ ਸੀ, ਤੇ ਉਹ ਜੰਮ-ਪਲ ਕਿੱਥੋਂ ਦਾ ਸੀ। ਅੱਜ ਤੋਂ ਦਸ ਵਰ੍ਹੇ ਪਹਿਲਾਂ ਉਹ ਰਮਤਾ ਫ਼ਕੀਰਾਂ ਦੇ ਟੋਲੇ ਨਾਲ ਫਿਰਦਾ ਫਿਰਾਉਂਦਾ ਆਇਆ ਸੀ, ਤੇ ਏਥੇ ਵੱਸ ਗਿਆ ਸੀ। ਉਹ ਪਿੰਡੋਂ ਦੱਖਣ ਦੀ ਬਾਹੀ ਬਾਹਰਵਾਰ ਰਹਿੰਦਾ ਸੀ ਇਕ ਕਾਨਿਆਂ ਦੀ ਛੱਪਰੀ ਵਿਚ, ਜਿਸ ਦੇ ਸਾਮ੍ਹਣੇ ਹਾੜ੍ਹ-ਸਿਆਲ ਬਾਰਾਂ ਮਹੀਨੇ ਧੂੰਆਂ ਧੁਖਦਾ ਰਹਿੰਦਾ ਸੀ। ਬੜੀਆਂ ਥੋੜੀਆਂ ਲੋੜਾਂ ਸਨ ਸਾਂਈਂ ਦੀਆਂ। ਚਾਰ ਮੰਨੀਆਂ ਤੇ ਇਕ ਮੁੱਠ ਤਮਾਕੂ ਦੀ। ਉਹਦੇ ਤੇੜ ਲੰਗੋਟੀ ਤੇ ਗਲ ਤੋਂ ਪੈਰਾਂ ਤਕ ਸੂਫੀ ਫ਼ਕੀਰਾਂ ਵਾਂਗ ਨੀਲੇ ਖੱਦਰ ਦੀ ਕਫ਼ਨੀ। ਅੱਠੀਂ ਪਹਿਰੀਂ ਉਹ ਪਿੰਡ ਵਿਚ ਗੇੜਾ ਕਰਦਾ। ਉਹਦਾ ਸਵਾਲ ਹੁੰਦਾ ਇਕ ਮੁੱਠ ਆਟੇ ਦੀ ਜਾਂ ਇਕ ਅਣ-ਚੋਪੜੀ ਰੋਟੀ।

ਉਹਦਾ ਮੰਗਣ ਦਾ ਢੰਗ ਵੀ ਆਪਣਾ ਹੀ ਸੀ। ਬਾਹਰਲੇ ਬੂਹੇ ਤੋਂ ਥੋੜਾ ਜੇਹਾ ਵਿਹੜੇ ਵਿਚ ਵਧ ਕੇ ਉਹ ਉਚੀ ਸੁਰ ਵਿਚ ਲੰਮੀ ਸਾਰੀ ਸਦਾ ਲਾਉਂਦਾ 'ਭਲਾ ਹੋਅ'। ਤੇ ਵਾਜ ਦੇ ਮੁਕਣ ਦੇ ਨਾਲ ਹੀ ਉਹ ਪਿਛਾਂਹ ਮੁੜ ਪੈਂਦਾ। ਉਹਨੇ

ਇਹ ਕਦੀ ਨਹੀਂ ਸੀ ਉਡੀਕਿਆ, ਕਿ ਖ਼ੈਰ ਪਾਉਣ ਵਾਸਤੇ ਅੰਦਰੋਂ ਕੋਈ ਆਉਂਦਾ ਹੈ, ਜਾਂ ਨਹੀਂ। ਉਹਦਾ ਇਹ ਜਾਦੂ ਚੱਲ ਗਿਆ ਸੀ। ਇਕ ਘਰ ਵਿਚ ਉਸਦੀ 'ਵਾਜ ਗੂੰਜਦੀ, ਤਾਂ ਨਾਲ ਦੇ ਘਰ ਦੀ ਸੁਆਣੀ ਜਾਂ ਬੱਚੇ ਪਹਿਲਾਂ ਹੀ ਖ਼ੈਰ ਪਾਉਣ ਵਾਸਤੇ ਆਟਾ ਜਾਂ ਰੋਟੀ ਲੈ ਕੇ ਖਲੇ ਹੁੰਦੇ। ਉਹ ਪਾਸੇ ਨੂੰ ਮੂੰਹ ਕਰਕੇ ਖ਼ੈਰ ਝੋਲੀ ਵਿਚ ਪੁਆ ਲੈਂਦਾ ਤੇ ਬਾਹਰ ਨੂੰ ਪਰਤ ਪੈਂਦਾ।

ਇਕ ਗੁਣ ਉਹਦੇ ਵਿਚ ਹੋਰ ਵੀ ਸੀ, ਬੱਚਿਆਂ ਦੇ ਹੱਥ ਹੋਲੇ ਭਾਰੇ ਕਰਨੇ। ਸਿਰਫ਼ ਏਸ ਕਾਰਜ ਵਾਸਤੇ ਹੀ ਉਹ ਕਿਸੇ ਦੇ ਘਰ ਦੋ ਮਿੰਟ ਖਲੋਂਦਾ ਸੀ।

"ਸਾਂਈਂ ਜੀ! ਕਾਕਾ ਕੱਲ੍ਹ ਦਾ ਰੋਣੋਂ ਨਹੀਂ ਹਟਦਾ। ਜਰਾ ਇਹਦਾ ਹੱਥ ਹੌਲਾ ਕਰ ਦਿਆ ਜੇ। ਸ਼ੈਦ ਕਿਸੇ ਦੀ ਨਜਰ-ਟਪਾਰ ਹੋ ਗਈ ਏ।" ਅਨਪੜ੍ਹ ਮਾਂ ਏਸ ਵਹਿਮ ਤੋਂ ਅਗ੍ਹਾਂ ਨਹੀਂ ਸੀ ਸੋਚ ਸਕਦੀ।

ਬਹੁਕਰ ਦਾ ਤੀਲਾ ਲੈ ਕੇ ਸਾਂਈਂ ਓਥੇ ਹੀ ਦਮ ਕਰਨ ਬਹਿ ਜਾਂਦਾ। ਉਹ ਕਾਹਲੀ ਕਾਹਲੀ ਮੂੰਹ ਵਿਚ ਕੋਈ ਮੰਤਰ ਪੜ੍ਹੀ ਜਾਂਦਾ ਤੇ ਉਬਾਸੀਆਂ ਲਈ ਜਾਂਦਾ। ਨਾਲ ਹੀ ਕਾਕੇ ਦੇ ਸਿਰ ਉਤਦੀ ਫੇਰ ਕੇ ਬਹੁਕਰ ਦਾ ਤੀਲਾ ਉਹ ਭੋਇੰ 'ਤੇ ਝਾੜੀ ਜਾਂਦਾ। ਬੜੇ ਲੰਮੇ ਲੰਮੇ ਮੰਤਰ ਪੜ੍ਹਦਾ ਉਹ, ਜਿੰਨ੍ਹਾਂ ਦਾ ਉਹਨੂੰ ਇਕ ਟੱਪਾ ਵੀ ਨਹੀਂ ਸੀ ਆਉਂਦਾ। ਅਖ਼ੀਰ ਵਿਚ ਉਹ ਇਕ ਵਾਕ ਉੱਚੀ ਕਹਿੰਦਾ, 'ਦੁਆ ਫਕੀਰਾਂ, ਮੇਹਰ ਅੱਲਾ।' ਤੇ ਉਹ ਉਠ ਕੇ ਬਾਹਰ ਨੂੰ ਤੁਰ ਪੈਂਦਾ।

ਬੱਚੇ ਦੀ ਮਾਂ ਕਲਾਮ ਦੇ ਸਤਿਕਾਰ ਵਜੋਂ ਕਹਿੰਦੀ, "ਸਾਂਈਂ ਜੀ! ਇਕ ਮਿੰਟ ਖਲੋਇਓ ਜਰਾ।"

"ਨਹੀਂ, ਮਾਈ, ਨਹੀਂ।" ਜਾਂਦਾ ਜਾਂਦਾ ਸਾਂਈਂ ਸਿਰੋਂ ਉਚਾ ਕਰਕੇ ਹੱਥ ਹਿਲਾਉਂਦਾ ਕਹਿੰਦਾ ਜਾਂਦਾ, "ਇਹ ਪੀਰਾਂ ਦੀ ਕਲਾਮ ਏਂ। ਜਿੱਦਣ ਸਾਂਈਂ ਨੇ ਇਹਦੇ ਬਦਲੇ ਕੁਛ ਲੈਣਾ ਸ਼ੁਰੂ ਕਰ ਦਿਤਾ, ਓਦਣ ਕਲਾਮ ਦਾ ਅਸਰ ਵੀ ਜਾਂਦਾ ਰਹੇਗਾ। ਅਸੀਂ ਫਕਰ ਲੋਕ ਆਂ। ਮੰਗ ਕੇ ਖਾਣਾ ਸਾਡਾ ਧਰਮ ਏਂ। ਇਸ ਤੋਂ ਵੱਧ ਕੋਈ ਇਛਿਆ ਨਹੀਂ।" ਇਹ ਸੀ ਸਾਂਈਂ ਦਾ ਇਕ ਰੂਪ, ਜੋ ਸਿਰਫ਼ ਸਾਂਈਂ ਸੀ। ਇਸ ਤੋਂ ਵੱਧ ਉਹਦੀ ਕੋਈ ਜਾਣ ਪਛਾਣ ਨਹੀਂ ਸੀ।

ਏਹੋ ਜੇਹੇ ਸਾਂਈਂ ਦੀ ਬੈਠਕ ਜਾ ਬੈਠਾ ਸੀ ਚੇਤੂ। ਦਿਨਾਂ ਵਿਚ ਹੀ ਚੇਤੂ ਉਤੇ ਸਾਂਈਂ ਦਾ ਰੰਗ ਚੜ੍ਹਨਾ ਸ਼ੁਰੂ ਹੋ ਗਿਆ। ਇਕ ਪੱਖੋਂ ਤਾਂ ਚੇਤੂ ਦਾ ਭਲਾ ਹੀ ਹੋਇਆ। ਥੋੜੇ ਦਿਨਾਂ ਵਿਚ ਹੀ ਚੇਤੂ ਦੇ ਮਨ ਤੋਂ ਛੰਨੋ ਦੇ ਗ਼ਮ ਦਾ ਅਸਰ

ਦੂਰ ਹੋ ਗਿਆ। ਪਰ ਉਹਦੀ ਥਾਂ ਇਕ ਨਵੇਂ ਚੇਟਕ ਨੇ ਲੈ ਲਈ।

"ਵੇਖ ਚੇਤ ਰਾਮਾ! ਬੰਦੇ ਨੂੰ ਸਿਰਫ ਦੋ ਚੀਜਾਂ ਦੀ ਲੋੜ ਹੁੰਦੀ ਏ : ਚਾਰ ਮੰਨੀਆਂ, ਤੇ ਇਕ ਮੁੱਠ ਤਮਾਕੂ ਦੀ। ਇਸ ਤੋਂ ਵੱਧ ਸਭ ਝੰਝਟ ਈ ਝੰਝਟ ਏ। ਤੇ ਗਰਿਸਤ ਵਰਗਾ ਜੰਜਾਲ ਤਾਂ ਹੋਰ ਹੈ ਈ ਕੋਈ ਨਹੀਂ, ਨਿਰਾ ਨਰਕ। ਭਾਗਾਂ ਵਾਲਾ ਏਂ ਜੋ ਇਸ ਤੋਂ ਬਚਿਆ ਰਹੇ। ਸਾਥੋਂ ਪੁਛ ਕੇ ਵੇਖ। ਸਿਆਣਾਂ ਹੋਵੇਂਗਾ, ਤਾਂ ਮੁੜਕੇ ਵਿਆਹ ਦਾ ਨਾਂ ਨਾ ਲਈਂ।" ਸਾਂਈਂ ਦਾ ਹਮੇਸ਼ਾਂ ਏਹਾ ਉਪਦੇਸ਼ ਹੁੰਦਾ।

"ਪਰ ਸਾਂਈਂ! ਗਰਿਸਤ ਦੇ ਸੁਖ ਵੀ ਬੜੇ ਹੁੰਦੇ ਨੇ। ਆਂਢ ਗੁਆਂਢ ਜੁਲਾਹਿਆਂ ਮੋਚੀਆਂ ਦੇ ਪੂੜੇ ਪੱਕਦੇ ਹੁੰਦੇ ਨੇ, ਤੇ ਸਾਡੇ ਘਰ। ਅਖੇ : ਛਡਿਆ ਦੋਜਕੀਆ! ਨਾ ਤੇਰੇ ਅੱਗ ਨਾ ਪਾਣੀ। ਬੱਸ ਚੁੱਲ੍ਹੇ ਅੱਗ ਨਹੀਂ, ਘੜੇ 'ਚ ਪਾਣੀ ਨਹੀਂ।" ਏਨੇ ਉਪਦੇਸ਼ ਦੇ ਬਾ-ਵਜੂਦ ਚੇਤੂ ਗ੍ਰਿਸਤੀ ਬਣਨਾ ਲੋਚਦਾ ਸੀ।

"ਮੂਰਖ ਏਂ ਤੂੰ ਤਾਂ। ਆਪ ਗਲ ਫਾਹੀ ਪੁਆਉਣ ਦੀ ਥਾਂ, ਕਿਸੇ ਆਂਢ ਗੁਆਂਢ ਨਾਲ ਭਿਆਲੀ ਕਰ ਛਡ। ਬਥੇਰੇ ਨੇ ਤੇਰੇ ਆਸੇ ਪਾਸੇ ਜੁਲਾਹੇ ਮੋਚੀ। ਖੁੱਲ੍ਹੇ ਦਿਲ ਚੋਗਾ ਖਿਲਾਰੀ ਗਏ। ਆਪੇ ਚਿੜੀਆਂ-ਗੁਟਾਰਾਂ ਗਿਝ ਜਾਂਦੀਆਂ ਨੇ। ਪੀਰਾਂ ਉਸਤਾਦਾਂ ਦੀ ਮੱਤ ਸਿੱਖੀਦੀ ਹੁੰਦੀ ਏ, ਬੱਚਾ ਜਮੂਰੇ।" ਸਾਂਈਂ ਦੇ ਚਿਹਰੇ ਉਤੇ ਉਸ ਵੇਲੇ ਖਚਰੀ ਜੇਹੀ ਮੁਸਕਰਾਹਟ ਫੈਲੀ ਹੋਈ ਸੀ।

ਚੇਤੂ ਨੂੰ ਭੁੱਲੀ ਹੋਈ ਜੈਨਾ ਚੇਤੇ ਆ ਗਈ। ਉਹ ਕੰਧ ਉਤਦੀ ਰੋਟੀਆਂ ਫੜਦੀ ਪੱਜ ਬਹਾਨੇ ਘੁੰਡ ਵਿਚ ਗੁਟ੍ਹਕਦੀ ਰਹਿੰਦੀ ਸੀ। ਉਹਦੀ ਮੱਛਰੀ ਹੋਈ ਜਵਾਨੀ ਚੇਤੂ ਨੂੰ ਟਕੋਰਾਂ ਲਾਉਂਦੀ ਰਹਿੰਦੀ ਸੀ।

"ਸਾਂਈਂ, ਗੱਲ ਤਾਂ ਤੇਰੀ ਠੀਕ ਏ। ਇਕ ਜੁਲਾਹੀ ਭੂਤਰੀ ਹੋਈ ਵੀ ਏ। ਪਰ ਡਰ ਤਾਂ ਜੁੱਤੀਆਂ ਦਾ ਮਾਰਦਾ ਏ।" ਨਿਰਾ ਜੁਲਾਹਿਆਂ ਦਾ ਨਹੀਂ, ਚੇਤੂ ਨੂੰ ਸਰਦਾਰਾਂ ਦਾ ਡਰ ਵੀ ਪਰੇਸ਼ਾਨ ਕਰ ਰਿਹਾ ਸੀ।

"ਹਾ-ਹਾ ਹਾ।" ਸਾਂਈਂ ਆਦਤ ਅਨੁਸਾਰ ਖਿੜਖਿੜਾ ਕੇ ਹੱਸ ਪਿਆ। "ਕਮਲਿਆ! ਇਸ਼ਕ ਕਮੌਣ ਵਾਲੇ ਜੁੱਤੀਆਂ ਤੋਂ ਨਹੀਂ ਡਰਿਆ ਕਰਦੇ। ਤਕੜਾ ਹੋ ਕੇ ਠਿੱਲ੍ਹ ਪਉ ਝਨਾਂ ਵਿਚ। ਅਖੇ : ਚੜ੍ਹ ਜਾ ਬੱਚਾ ਸੂਲੀ ਰਾਮ ਭਲੀ ਕਰੇਗਾ। ਏਹੋ ਜੇਹੇ ਨੇਕ ਕੰਮਾਂ ਵਿਚ ਪੈ ਵੀ ਜਾਣ, ਤਾਂ ਸਮਝ ਲਿਆ, ਕਿ ਘੱਟਾ ਝੜਿਆ ਏ।"

ਸਾਂਈ ਦੇ ਏਸ ਉਪਦੇਸ਼ ਨੇ ਚੇਤੂ ਦਾ ਮਨ ਵਧੇਰੇ ਭਟਕਾ ਦਿਤਾ। ਹੁਣ ਉਹ ਰਾਤ ਦਿਨੇ ਜੈਨਾ ਬਾਰੇ ਸੋਚਣ ਲਗ ਪਿਆ। ਓਧਰੋਂ ਜੈਨਾ ਵਧੇਰੇ ਹੀ ਚੇਤੂ ਵੱਲੇ

ਉਲਰਦੀ ਆ ਰਹੀ ਸੀ। ਉਹਦੀ ਭੁੱਖੀ ਤੇ ਕੈਦ ਜਵਾਨੀ ਨਿਆਸਰੀ ਵੇਲ ਵਾਂਗ ਨੇੜੇ ਖਲੋ ਖੜ-ਸੁੱਕ ਰੁੱਖ ਦਾ ਆਸਰਾ ਲੈਣ ਵਾਸਤੇ ਹੀ ਉਤਾਵਲੀ ਹੋ ਗਈ ਸੀ।

ਕੰਧ ਉਤਦੀ ਰੋਟੀਆਂ ਫੜਨ ਲਗਿਆਂ, ਉਹਨਾਂ ਵਿਚ ਦੋ ਚਾਰ ਮਿੱਠੀਆਂ ਸਲੂਣੀਆਂ ਹੋ ਹੀ ਜਾਂਦੀਆਂ। ਕਿਸੇ ਦਿਨ ਕਦੇ ਗਿਣ ਮਿਥ ਕੇ ਜਾਂ ਅਚੇਤ ਹੀ ਦੋਹਾਂ ਦੀਆਂ ਉਂਗਲਾਂ ਵੀ ਆਪਸ ਵਿਚ ਛੁਹ ਜਾਂਦੀਆਂ। ਉਹ ਸਾਰੀ ਰਾਤ ਦੋਹਾਂ ਦੀ ਜਾਗਦਿਆਂ ਬੀਤਦੀ।

## ੨੦

ਜੈਨਾ ਨੇ ਦਲੇਰੀ ਕਰਕੇ ਇਕ ਕਦਮ ਹੋਰ ਅਗਾਂ ਵਧਾਇਆ।

ਜੈਨਾ ਦੀ ਸੱਸ ਭਾਗੋ ਪੇਕੇ ਗਈ ਹੋਈ ਸੀ। ਈਦੇ ਕੀ ਪਿਉਣੀ ਦੀ ਵਾਰੀ ਸੀ। ਪਿਉਣੀ ਸਮੇਂ ਜੁਲਾਹੇ ਨੂੰ ਸਾਰੇ ਜੀਆਂ ਦੀ ਸਹਾਇਤਾ ਦੀ ਲੋੜ ਹੁੰਦੀ ਹੈ। ਇਕ ਜੈਨਾ ਤੋਂ ਬਿਨਾਂ ਬਾਕੀ ਸਾਰੇ ਜੀ ਬਾਹਰ ਖੁੱਲ੍ਹੇ ਮੈਦਾਨ ਵਿਚ ਪਿਉਣੀ ਕਰਨ ਜਾ ਲੱਗੇ। ਜੈਨਾ ਨੂੰ ਇਕ ਵਿਉਂਤ ਸੁੱਝੀ। ਉਹਨੇ ਪਿਉਣੀ ਲਈ ਤੁਰਨ ਲੱਗੇ ਈਦੇ ਨੂੰ ਕਿਹਾ, "ਫੁਫੜਾ ! ਭਾਈ ਰੋਟੀਆਂ ਦੇ ਪੈਸੇ ਮੰਗਦਾ ਸੀ। ਹੈਗੇ ਨੇ, ਤਾਂ ਦੇ ਜਾਂਦੋਂ।"

ਭਾਗੋ ਜੈਨਾ ਦੀ ਸਕੀ ਭੂਆ ਲਗਦੀ ਸੀ। ਸੋ ਵਿਆਹ ਤੋਂ ਪਿਛੋਂ ਵੀ ਜੈਨਾ ਈਦੇ ਨੂੰ ਫੁਫੜ ਹੀ ਕਿਹਾ ਕਰਦੀ। ਅੱਗੇ ਹਮੇਸ਼ਾਂ ਰੋਟੀਆਂ ਦੇ ਪੈਸੇ ਚੇਤੂ ਨੂੰ ਈਦਾ ਜਾਂ ਭਾਗੋ ਦਿਆ ਕਰਦੇ ਸਨ। ਇਸ ਵਾਰ ਮੌਕਾ ਹੱਥ ਲਗਣ 'ਤੇ ਜੈਨਾਂ ਨੇ ਇਹ ਵਿਉਂਤ ਬਣਾ ਲਈ। ਈਦਾ ਜੈਨਾਂ ਨੂੰ ਪੈਸੇ ਦੇ ਕੇ ਚਲਾ ਗਿਆ। ਫਿਰ ਜੈਨਾਂ ਲੱਗੀ ਚੇਤੂ ਦੀ ਉਡੀਕ ਰਰਨ।

"ਲੈ ਭਾਈ, ਪੈਸੇ।" ਚੇਤੂ ਦੇ ਘਰ ਵਿਚ ਦਾਖ਼ਲ ਹੁੰਦਿਆਂ ਹੀ ਜੈਨਾਂ ਨੇ ਕੰਧ ਉਤਦੀ ਝਾਤੀ ਮਾਰਦਿਆਂ ਕਿਹਾ, ਜਿਵੇਂ ਉਹ ਓਸੇ ਦੀ ਉਡੀਕ ਵਿਚ ਖਲੀ ਸੀ।

"ਵਾਹ ਭਈ, ਅੱਜ ਤਾਂ ਕੁਛ ਵੰਡਣਾ ਚਾਹੀਦਾ ਏ। ਸਵੇਰੇ ਸਵੇਰੇ ਸਗਨ ਚੰਗਾ ਹੋਇਆ ਏ।" ਚੇਤੂ ਨੇ ਖ਼ੁਸ਼ੀ ਨਾਲ ਕੰਧ ਵੱਲ ਵਧਦਿਆਂ ਕਿਹਾ।

"ਵੰਡਣ ਦੀ ਗੱਲ ਏ, ਤਾਂ ਇਹ ਪੈਸੇ ਮੈਨੂੰ ਈ ਦੇ ਦਿਹ ਖਾਂ। ਮੈਂ ਸਲਵਾਰ ਬਣਾ ਲਵਾਂਗੀ।" ਜਨਾ ਨੇ ਕਾਣੇ ਜੇਹੇ ਘੁੰਡ ਵਿਚੋਂ ਗੁਟਕਦਿਆਂ ਕਿਹਾ।

"ਜਾਹ ਰੱਖ ਲੈ, ਮੌਜਾਂ ਲੁੱਟ। ਤੂੰ ਕੀ ਸਮਝੇਂਗੀ, ਕਿਸੇ ਰਈਸ ਨਾਲ ਵਾਹ ਪਿਆ ਏ। ਪਰ ਆਪਣੀ ਵਾਰੀ ਛੜਾਂ ਨਾ ਮਾਰੀਂ। ਸੋਹਣੀ ਵਾਂਗ ਤੋੜ ਨਭਾ ਦੇਈਂ। ਬਚਨੋਂ ਨਾ ਫਿਰੀਂ।" ਚੇਤੂ ਉਸ ਵੇਲੇ ਆਪਣੇ ਆਪ ਨੂੰ ਮਹੀਂਵਾਲ ਹੀ

ਸਮਝ ਰਿਹਾ ਸੀ।

"ਦੋਜਕ ਜਾਏ, ਜਿਹੜੀ ਜਬਾਨੋਂ ਫਿਰੇ।" ਜੈਨਾ ਦੇ ਮੂੰਹ ਤੋਂ ਅੱਧਾ ਘੁੰਡ ਸਰਕ ਗਿਆ ਸੀ।

"ਜਾਹ ਰੱਖ ਲੈ ਫਿਰ। ਭਲਕੇ ਕਮੀਜ ਜੋਗੇ ਵੀ ਦੇ ਦਿਆਂਗਾ।" ਚੇਤੂ ਜਿਵੇਂ ਸਭ ਕੁਛ ਲੁਟਾਉਂਣ ਉਤੇ ਤੁੱਲਿਆ ਹੋਇਆ ਸੀ।

"ਇਉਂ ਨਹੀਂ। ਆਪਣੇ ਹੱਥੀਂ ਦਿਹ।" ਜੈਨਾ ਨੇ ਰੁਪਏ ਚੇਤੂ ਦੇ ਹੱਥ ਉਤੇ ਧਰ ਦਿਤੇ। ਤੇ ਨਾਲ ਹੀ ਉਹਨੇ ਸੱਜਾ ਹੱਥ ਅਗਾਂ ਵਧਾ ਦਿਤਾ।"

"ਆਹ ਲੈ। ਹੁਣ ਬਾਕੀ ਦਾ ਘੁੰਡ ਵੀ ਚੁੱਕ ਦੇ। ਫਕਰਾਂ ਤੋਂ ਪੱਲਾ ਕੇਹਾ।" ਚੇਤੂ ਨੇ ਜੈਨਾ ਦੀ ਤਲੀ 'ਤੇ ਰੁਪਏ ਰਖਦਿਆਂ ਕਿਹਾ।

ਜੈਨਾ ਨੇ ਖੱਬੇ ਹੱਥ ਨਾਲ ਘੁੰਡ ਚੁਕ ਦਿਤਾ। ਚੇਤੂ ਦਾ ਆਪਣੇ ਆਪ 'ਤੇ ਕਾਬੂ ਨਾ ਰਿਹਾ। ਉਹਨੇ ਸੱਜੇ ਹੱਥ ਨਾਲ ਜੈਨਾ ਦੀ ਬਾਂਹ ਘੁੱਟ ਕੇ ਫੜ ਲਈ। ਉਹ ਉਹਨੂੰ ਇਉਂ ਖਿੱਚਣ ਲੱਗਾ, ਜਿਵੇਂ ਕੰਧ ਦੇ ਉਤਦੀ ਧੂਹ ਲਵੇਗਾ।

"ਅੜਿਆ, ਐਸ ਵੇਲੇ ਨਹੀਂ। ਕੋਈ ਵੇਖ ਲਵੇਗਾ।" ਜੈਨਾ ਨੇ ਐਵੇਂ ਉਤਲੇ ਮਨੋਂ ਨਾਂਹ ਕੀਤੀ।

ਤੇ ਓਸੇ ਵੇਲੇ ਜੈਨਾ ਦੀ ਨਨਾਨ ਬਾਹਰਲੇ ਬੂਹੇ ਵਿਚ ਆ ਗਈ। ਵੇਖਦੇ ਸਾਰ ਉਹਨੇ ਉਚੀ ਉਚੀ ਰੌਲਾ ਪਾਉਣਾ ਸ਼ੁਰੂ ਕਰ ਦਿਤਾ। ਹੁਣ ਜੈਨਾ ਕੋਲ ਇਕੋ ਰਾਹ ਸੀ ਆਪਣੇ ਆਪ ਨੂੰ ਨਿਰਦੋਸ਼ ਸਾਬਤ ਕਰਨ ਦਾ। ਉਹ ਵੀ ਨਨਾਨ ਵੱਲ ਵੇਖ ਕੇ ਰੌਲਾ ਪਾਉਣ ਲੱਗ ਪਈ। "ਹੈ–ਹੈ। ਔਂਤਰਾ, ਜੁੱਗੋਂ ਜਾਣਾ। ਮੈਂ ਪੈਸੇ ਫੜੋਣ ਲੱਗੀ, ਤਾਂ ਮੈਨੂੰ ਬਾਂਹੋਂ ਫੜ ਲਿਆ। ਇਹਦੀ ਮਾਂ......ਇਹਦੀ ਭੈਣ......।" ਇਸ ਤੋਂ ਅੱਗੇ ਨਾ ਲਿਖਣ ਵਿਚ ਹੀ ਭਲਾ ਹੈ।

ਜੈਨਾ ਦੀ ਨਨਾਣ ਓਥੋਂ ਹੀ ਰੌਲਾ ਪਾਉਂਦੀ ਪਿਉਣੀਆਂ ਵੱਲ ਭੱਜ ਗਈ। ਸਾਰੇ ਰਾਹ ਉਹ ਉਚੀ ਉਚੀ ਚੇਤੂ ਨੂੰ ਗਾਹਲੀਂ ਕਢਦੀ ਗਈ।

ਪਲ ਦਾ ਪਲ ਚੇਤੂ ਹੈਰਾਨੀ ਥੱਲੇ ਦੱਬਿਆ ਗਿਆ, ਕਿ ਇਹ ਕੀ ਬਣ ਗਿਆ। ਫਿਰ ਉਹਨੂੰ ਵਰਤਣ ਵਾਲੀ ਭਾਵੀ ਦਾ ਖ਼ਿਆਲ ਆਇਆ, ਤਾਂ ਉਹ ਬੂਹੇ ਨੂੰ ਜੰਦਰਾ ਮਾਰ ਕੇ ਬਾਹਰ ਨੂੰ ਭੱਜ ਗਿਆ।

"ਹੈ ਵੇ ਲੋਕੋ, ਅਸੀਂ ਲੁੱਟੇ ਗਏ। ਵੇ, ਅਸੀਂ ਕਿਤੇ ਮੂੰਹ ਦੇਣ ਜੋਗੇ ਨਹੀਂ ਰਹੇ। ਵੇ, ਕੁੱਤੇ ਮਹਿਰੇ ਨੇ ਮੇਰੀ ਭਰਜਾਈ ਨੂੰ ਦਿਨ ਦੀਵੀਂ ਬਾਂਹੋਂ ਫੜ ਲਿਆ।

ਵੇ, ਅੱਲਾ ਕਰੇ ਇਹਦੀਆਂ ਜਾਈਆਂ ਅੱਗੇ ਆਵੇ। ਵੇ,......।" ਜੈਨਾ ਦੀ ਨਨਾਨ ਇਕੋ ਸਾਹੇ ਬਕੜਵਾਹ ਕਰੀ ਜਾ ਰਹੀ ਸੀ।

ਗੱਲ ਦਾ ਪਤਾ ਲੱਗਾ, ਤਾਂ ਸਾਰੇ ਜੁਲਾਹੇ ਪਿਉਣੀਆਂ ਛੱਡ ਕੇ ਉਠ ਨੱਸੇ। ਸਭ ਤੋਂ ਪਹਿਲਾਂ ਫਜਲਾ ਤੇ ਈਦਾ ਘਰ ਪੁੱਜੇ। ਅੱਗੇ ਜੈਨਾ ਦੁਹੱਥੜੀਂ ਪਿੱਟਣ ਡਹੀ ਹੋਈ ਸੀ। ਨਾਲ ਹੀ ਉਹ ਸਾਹੋ-ਸਾਹੀ ਹੋਈ ਚੇਤੂ ਨੂੰ ਗਾਹਲੀਂ ਕਢੀ ਜਾ ਰਹੀ ਸੀ।

ਫਜਲਾ ਗਾਹਲਾਂ ਕਢਦਾ ਕੰਧ ਟੱਪਕੇ ਚੇਤੂ ਦੇ ਸੁੰਞੇ ਵਿਹੜੇ ਵਿਚ ਆ ਲਲਕਾਰਨ ਲੱਗਾ। ਪਰ ਓਥੇ ਤਾਂ ਕੋਠੇ ਦਾ ਰਾਖਾ ਸਿਰਫ਼ ਜੰਗਾਲ ਖਾਧਾ ਜੰਦਰਾ ਹੀ ਸੀ। ਜੁਲਾਹਿਆਂ ਮੋਢਿਆਂ 'ਤੇ ਸੋਟੇ ਰੱਖ ਲਏ, ਤੇ ਚੜ੍ਹ ਪਏ ਚੇਤੂ ਨੂੰ ਹੰਢਣ। ਬੜੀ ਅਨੋਖੀ ਚੜ੍ਹਤ ਸੀ ਵਾਹਰ ਦੀ। ਕਿਸੇ ਨੇ ਮੋਢੇ ਉਤੇ ਖਰਕ ਰੱਖੀ ਹੋਈ ਸੀ, ਕਿਸੇ ਕੋਲ ਟੁੱਟੀ ਹੋਈ ਘੋੜੀ ਦੀ ਲੱਤ, ਕਿਸੇ ਨੇ ਭੱਜੀ ਹੋਈ ਮੰਜੀ ਦਾ ਸੇਰੂ, ਤੇ ਕਿਸੇ ਨੇ ਕੱਪੜੇ ਧੋਣ ਵਾਲਾ ਥਾਪਾ ਹੀ ਫੜਿਆ ਹੋਇਆ ਸੀ। ਸਭ ਸਕੰਦਰ ਦੀ ਫ਼ੌਜ ਵਾਂਗ ਤਿਆਰ-ਬਰ-ਤਿਆਰ ਸਨ। ਕਿਸੇ ਦੀ ਧੱਬਲੀ ਪੈਰਾਂ ਵਿਚ ਪੈ ਰਹੀ ਸੀ, ਤੇ ਕਿਸੇ ਨੇ ਟੰਗ ਕੇ ਗੋਡਿਆਂ ਤੋਂ ਉਚੀ ਕੀਤੀ ਹੋਈ ਸੀ। ਈਦੇ ਨੇ ਸਿਰ ਉਤੇ ਚਿੱਟੇ ਖੱਦਰ ਦਾ ਅੱਧਾ ਥਾਨ ਵਲ੍ਹੇਟਿਆ ਹੋਇਆ ਸੀ। ਫਜਲੇ ਦੀ ਟੋਟਣ ਥਿੰਧੀ ਟਿੰਡ ਵਾਂਗ ਚਮਕ ਰਹੀ ਸੀ।

ਦੁਪਹਿਰ ਤਕ ਉਹਨਾਂ ਸਾਰੇ ਪਿੰਡ ਦੀ ਜੂਹ ਭਾਲ ਮਾਰੀ, ਪਰ ਚੇਤੂ ਕਿਤੋਂ ਨਾ ਲੱਭਾ। ਢਲੇ ਦਿਨ ਉਹ ਹੰਭ ਟੁੱਟ ਕੇ ਪਿੰਡ ਨੂੰ ਮੁੜੇ। ਚੇਤੂ ਨੂੰ ਗਾਹਲੀਂ ਕਢਦਿਆਂ ਕਢਦਿਆਂ ਉਹਨਾਂ ਦੀਆਂ ਘੁੱਘਾਂ ਬਹਿ ਗਈਆਂ ਸਨ। ਪਿੰਡ ਵੜਦਿਆਂ ਉਹਨਾਂ ਨੂੰ ਅੱਗੋਂ ਬੰਤਾ ਸਿੰਘ ਮਿਲ ਪਿਆ। ਉਹਨੇ ਈਦੇ ਨੂੰ ਅੱਖ ਦਾ ਇਸ਼ਾਰਾ ਕਰਦਿਆਂ ਪੁਛਿਆ, "ਕਿਉਂ ਉਇ! ਕੀ ਗੱਲ ਏ। ਕੇਹੀ ਕਾਂਵਾਂ-ਰੌਲੀ ਪਾਈ ਹੋਈ ਜੇ।"

"ਸਰਦਾਰਾ! ਸਾਡੇ ਜਿਉਣ ਦਾ ਕੋਈ ਹੱਜ ਏ? ਕੁੱਤੇ ਮਹਿਰੇ ਨੇ ਸਾਡਾ ਨਕ ਵੱਢ ਦਿਤਾ ਏ। ਤੁਹਾਡੇ ਹੁੰਦਿਆਂ ਸਾਡੀ ਇਹ ਬੇਇੱਜਤੀ?" ਈਦੇ ਨੇ ਬੜੇ ਗਿਲ੍ਹੇ ਨਾਲ ਕਿਹਾ।

"ਫੇਰ ਤੁਹਾਥੋਂ ਵੀ ਕੁਛ ਸਰੀ?" ਬੰਤਾ ਸਿਘ ਨੇ ਉਹਨਾਂ ਦੀ ਅਣਖ ਨੂੰ ਜੋਹਣ ਦੇ ਇਰਾਦੇ ਨਾਲ ਪੁਛਿਆ।

"ਕਿਤੇ ਕਾਬੂ ਆ ਜਾਂਦਾ, ਤਾਂ ਉਹਨੂੰ ਮਾਂ ਦੇ ਮੰਮੇ ਪਾ ਕੇ ਛਡਦੇ। ਪਰ ਉਧਾਲ ਦਾ ਜਣਿਆਂ ਹੱਥ ਨਹੀਂ ਲੱਗਾ। ਨਹੀਂ ਤਾਂ ਅਗ੍ਹਾਂ ਉਹਨੂੰ ਪਤਾ ਲਗ ਜਾਂਦਾ, ਕਿ ਕਿਸੇ ਦੀ ਧੀ ਭੈਣ ਨੂੰ ਕਿਵੇਂ ਛੇੜੀਦਾ ਏ।" ਈਦੇ ਨੇ ਤੜ੍ਹ ਮਾਰੀ।

"ਕਾਬੂ ਕਿਥੋਂ ਆ ਜਾਂਦਾ। ਉਹ ਤਾਂ—ਸੁਣਿਆਂ ਏਂ—ਜੈਨਾ ਨੂੰ ਲੈ ਕੇ ਗੱਡੀ ਚੜ੍ਹ ਗਿਆ ਏ। ਭਲਕੇ ਅੰਬਰਸਰੋਂ ਅਕਾਲਣ ਬਣਾ ਕੇ ਲੈ ਆਵੇਗਾ। ਫੇਰ ਤੁਹਾਡਾ ਕੋਈ ਦਾਹਵਾ ਨਹੀਂ ਚੱਲਣਾ।" ਬੰਤਾ ਸਿੰਘ ਨੇ ਪੀਡਾ ਜੇਹਾ ਮੂੰਹ ਬਣਾ ਕੇ ਕਿਹਾ।

"ਇੰਹਿ! ਸਰਦਾਰ, ਇਹ ਤਾਂ ਝੇੜਾਂ ਕਰਦਾ ਏਂ ਨਾਂ। ਤੇਰੀ ਮਰਜੀ। ਉਹ ਵਚਾਰੀ ਤਾਂ ਘਰ ਬੈਠੀ ਐਡੀ ਐਡੀ ਅੱਖ ਰੋਣ ਡਹੀ ਹੋਈ ਏ।" ਈਦੇ ਨੇ ਸ਼ਰਮਿੰਦਿਆਂ ਤਾਣ ਦੰਦੀਆਂ ਕਢਦਿਆਂ ਕਿਹਾ। ਪਿੰਡ ਦੇ ਮਾਲਕ ਸਰਦਾਰ ਨੂੰ ਉਹ ਹੋਰ ਕੀ ਕਹਿ ਸਕਦਾ ਸੀ।

"ਨਾਲੇ ਉਹ ਵਚਾਰੀ, ਨਾਲੇ ਤੂੰ ਵਚਾਰਾ। ਜਿੱਦਣ ਉਹਦੇ ਕੋਲੋਂ ਜਰਦੇ, ਕੜਾਹ ਤੇ ਲੱਡੂ ਮੰਗ ਮੰਗ ਖਾਂਦੀ ਸੀ, ਓਦਣ ਤੁਸੀਂ ਅੰਨ੍ਹੇ ਸਾਜੇ? ਜਾਹੋ, ਚੁੱਪ ਕਰਕੇ ਬਹੋ ਤੇ ਆਪਣਾ ਘਰ ਸੰਭਾਲੋ। ਪਿੰਡ ਸਿਰ 'ਤੇ ਚੁਕਣਾ ਲਿਆ ਹੋਇਆ ਨੇ। ਅਖੇ: ਕੁੱਕੜ ਖੇਹ ਉਡਾਈ ਤੇ ਆਪਣੇ ਸਿਰ ਪਾਈ। ਆਵਦੀ ਨੂੰ ਦੋਸ਼ ਨਹੀਂ ਦੇਂਦੇ, ਤੇ ਓਸ ਗਰੀਬ ਮਗਰ ਡਾਂਗਾਂ ਚੁਕੀ ਫਿਰਦੇ ਨੇ। ਕੁੱਤੇ ਜੁਲਾਹੇ।" ਕਹਿੰਦਾ ਹੋਇਆ ਬੰਤਾ ਸਿੰਘ ਸ਼ਹਾਬ ਮੋਚੀ ਦੇ ਘਰ ਨੂੰ ਤੁਰ ਪਿਆ।

ਈਦੇ ਤੇ ਫਜਲੇ ਨੂੰ ਬੰਤਾ ਸਿੰਘ ਦੀ ਬੋਲੀ ਖਾ ਗਈ। ਚੇਤੂ ਵੱਲੋਂ ਹਟ ਕੇ ਉਹਨਾਂ ਦਾ ਗੁੱਸਾ ਜੈਨਾ ਵੱਲ ਉਲਰ ਪਿਆ। ਘਰ ਵੜਦਿਆਂ ਫਜਲੇ ਨੇ ਜੈਨਾ ਨੂੰ ਗੁੱਤੋਂ ਜਾ ਫੜਿਆ। ਛਿੱਤਰ ਲਾਹ ਕੇ ਉਹ ਅੰਨ੍ਹੇ ਵਾਹ ਜੈਨਾ ਦੀ ਕੰਡ 'ਤੇ ਵਰ੍ਹਾਉਣ ਲਗ ਪਿਆ। ਈਦੇ ਨੇ ਹੱਥ ਤਾਂ ਨਾ ਚੁਕਿਆ, ਪਰ ਗੰਦੀਆਂ ਗਾਹਲਾਂ ਦੀ ਉਹਨੇ ਵੀ ਕਸਰ ਨਾ ਛਡੀ।

ਜੈਨਾ ਦੀਆਂ ਚੀਕਾਂ ਸੁਣ ਕੇ ਬੰਤਾ ਸਿੰਘ ਸਮਝ ਗਿਆ, ਕਿ ਈਦੇ ਦੇ ਘਰ ਕੀ ਹੋ ਰਿਹਾ ਹੈ। ਆਪਣੇ ਆਪ ਨੂੰ ਉਹਨੇ ਕਿਸੇ ਹੱਦ ਤਕ ਦੋਸ਼ੀ ਵੀ ਸਮਝ ਲਿਆ, ਕਿ ਇਹ ਸਭ ਓਸੇ ਦੀਆਂ ਕਹੀਆਂ ਦਾ ਸਿੱਟਾ ਹੈ। ਉਹ ਝਟ ਜੈਨਾ ਦੀ ਮਦਦ ਵਾਸਤੇ ਜਾ ਪਹੁੰਚਿਆ।

ਚੇਤੂ ਕੇ ਘਰ ਵੱਲੋਂ ਬੰਤਾ ਸਿੰਘ ਨੇ ਕੰਧ ਉਤਦੀ ਤਕਦਿਆਂ ਗਰਜ ਕੇ ਕਿਹਾ, "ਉਇ ਫਜਲੇ ਦੇ ਬੱਚੇ! ਛੱਡ ਏਸ ਕੁਛ ਲਗਦੀ ਨੂੰ। ਖਬਰਦਾਰ ਜੇ ਮੁੜਕੇ ਹੱਥ ਚੁਕਿਆ। ਕੁੱਤੇ ਜੁਲਾਹੇ ਕਿੰਨੇ ਬੂਹੇ ਆ ਗਏ ਨੇ।"

ਬੰਤਾ ਸਿੰਘ ਦੀ ਇਕੋ ਘੁਰਕੀ ਸੁਣਕੇ ਸਾਰਿਆਂ ਦੇ ਹੱਥ ਰੁਕ ਗਏ। ਜੈਨਾ ਦੀਆਂ ਚੀਕਾਂ ਵੀ ਸਿਸਕੀਆਂ ਵਿਚ ਬਦਲ ਗਈਆਂ।

"ਸਰਦਾਰ! ਇਹਨੇ ਸਾਨੂੰ ਜੰਮਿਆਂ ਤੋਂ ਛੋਟਿਆਂ ਕਰ ਦਿਤਾ ਏ।" ਈਦੇ ਨੇ ਦੋ ਕਦਮ ਸਰਦਾਰ ਵੱਲੇ ਵਧਦਿਆਂ ਜੈਨਾ ਦੀ ਸ਼ਕਾਇਤ ਲਾਈ।

"ਮੇਰੇ ਅੱਗੇ ਬਕ ਨਾ ਉਇ! ਤੂੰ ਅੰਨ੍ਹਾ ਸੈਂ, ਜਿੱਦਣ ਗਿੱਠ ਜਿੰਨੇ ਲਾਲੂ ਜੇਹੇ ਨਾਲ ਕੋਠੇ ਜਿੱਡੀ ਵਿਆਹ ਲਿਆਇਆ ਸੈਂ? ਕੁੜੀ ਦਾ ਕੋਈ ਕਸੂਰ ਨਹੀਂ।" ਬੰਤਾ ਸਿੰਘ ਨੇ ਬੜੇ ਇਨਸਾਫ਼ ਦੀ ਗੱਲ ਕਹੀ।

"ਪਰ ਬਾਬਾ! ਇਹ......।"

"ਮੂੰਹ ਬੰਦ ਕਰ ਉਇ, ਬਾਬੇ ਦਿਆ ਬੱਚਿਆ।" ਫਜਲੇ ਦੀ ਗੱਲ ਵਿਚੋਂ ਹੀ ਟੋਕ ਕੇ ਬੰਤਾ ਸਿੰਘ ਬੋਲ ਪਿਆ। "ਜਾਣਦਾਂ ਮੈਂ ਤੈਨੂੰ ਦੁੱਲੇ ਭੱਟੀ ਨੂੰ। ਔਧਰ ਆਵਦੇ ਪਿਉ ਚੇਤੂ ਵੱਲੇ ਹੋ ਖਾਂ। ਏਸ ਵਚਾਰੀ 'ਤੇ ਆਟੇ ਦਾ ਸ਼ੀਂਹ ਬਣਿਆਂ ਹੋਇਆ ਏਂ। ਸਿਆਣਿਆਂ ਆਖਿਆ ਏ, ਜੇਹੀ ਕੰਧ ਕੁੱਟ ਲਈ, ਓਹੋ ਜੇਹੀ ਜਨਾਨੀ ਕੁੱਟ ਲਈ। ਉਹਨੇ ਅੱਗੋਂ ਹੱਥ ਜੁ ਨਾ ਚੁਕਣਾ ਹੋਇਆ। ਨਹੀਂ ਤਾਂ ਉਹ ਅੱਗੋਂ ਇਕ ਹੜਬੁੱਚ ਮਾਰੇ, ਤਾਂ ਤੇਰੇ ਸਾਰੇ ਦੰਦ ਕਢ ਦੇਵੇ।......ਬੱਸ, ਜਾਹੋ ਆਪਣੇ ਕੰਮ 'ਤੇ। ਖਬਰਦਾਰ ਜੇ ਹੁਣ ਕੋਈ ਕੁਸਕਿਆ ਤਾਂ।"

ਸਾਰੇ ਚਾਹ ਦੇ ਉਬਾਲੇ ਵਾਂਗ ਠੰਢੇ ਹੋ ਗਏ। ਭਲਾ ਜਾਇਦਾਦ ਦੇ ਮਾਲਕ ਸਾਮ੍ਹਣੇ ਕੰਮੀਆਂ ਦੀ ਕੀ ਕੀਮਤ ਸੀ।

## ੨੧

"ਸਾਂਈਂ ! ਉ ਸਾਂਈਂ ।" ਰਾਤ ਦੇ ਇਕ ਵਜੇ ਚੇਤੂ ਨੇ ਹੌਲੀ ਜੇਹੀ ਆਵਾਜ ਮਾਰੀ ।

"ਕੌਣ ? ਸਗੋਂ ਮਿਰਜ਼ਾ ਰਾਠ ਏ ?" ਚੇਤੂ ਦੀ ਵਾਜ ਪਛਾਣ ਕੇ ਸਾਂਈਂ ਨੇ ਵਿਅੰਗ ਨਾਲ ਕਿਹਾ ।

"ਤੇਰੇ ਕੋਲ ਹੋਰ ਤਾਂ ਕੋਈ ਨਹੀਂ ।" ਚੇਤੂ ਨੇ ਡਰਦਿਆਂ ਡਰਦਿਆਂ ਪੁਛਿਆ ।

"ਉ, ਫਿਕਰ ਨਾ ਕਰ ਬੱਚਾ ਰਾਂਝਿਆ ! ਗੋਰਖ ਨਾਥ ਦੇ ਟਿਲੇ 'ਤੇ ਤੈਨੂੰ ਕੋਈ ਡਰ ਨਹੀਂ । ਇਕ ਸਾਂਈਂ, ਦੂਜਾ ਅੱਲਾ । ਤਿੱਜੇ ਵੱਲੋਂ ਖੈਰ-ਸੱਲਾ । ਆ ਜਾ ।" ਸਾਂਈਂ ਉਠ ਕੇ ਬਹਿ ਗਿਆ ।

ਡਰਦਾ ਡਰਦਾ ਚੇਤੂ ਪੋਲੇ ਪੈਰੀਂ ਉਹਦੇ ਕੋਲ ਆ ਬੈਠਾ ।

"ਉਇ ਤੂੰ ਤੁਰਦਾ ਕਿਵੇਂ ਏਂ, ਜਿਵੇਂ ਕੁੱਤੀ ਭੱਖੜੇ 'ਤੇ ਪੈਰ ਧਰਦੀ ਏ । ਤੈਨੂੰ ਆਖਿਆ ਜੁ ਏ, ਕਿ ਏਥੇ ਸਭ ਸਾਂਈਂ ਦੀਆਂ ਰੱਖਾਂ ਨੇ ।" ਸਾਂਈਂ ਨੇ ਹੌਸਲਾ ਦਿਤਾ ।

ਚੇਤੂ ਚੁੱਪ ਕਰਕੇ ਸਾਂਈਂ ਦੇ ਸਾਮ੍ਹਣੇ ਆ ਬੈਠਾ । "ਸੁਣੌਂ, ਪਿਛੋਂ ਕੋਈ ਰੌਲਾ ਗੌਲਾ ਤਾਂ ਨਹੀਂ ਸੀ ਪਿਆ ?" ਚੇਤੂ ਨੇ ਆਪਣਾ ਡਰ ਦੂਰ ਕਰਨ ਵਾਸਤੇ ਪੁਛਿਆ ।

"ਬਥੇਰਾ ਪਿਆ ਸੀ । ਸਾਰਾ ਦਿਨ ਜੁਲਾਹੇ ਤੈਨੂੰ ਜੂਹ ਵਿਚ ਹੰਢਦੇ ਰਹੇ ਸਨ । ਬੱਚੂ, ਕਾਬੂ ਆ ਜਾਂਦੋਂ, ਤਾਂ ਉਹਨਾਂ ਮਾਰ ਮਾਰ ਕੇ ਦੁੰਬਾ ਬਣਾ ਦੇਣਾ ਸੀ ।"

"ਫੇਰ ।"

"ਫੇਰ ਕੀ । ਛਿੱਥੇ ਪਏ ਜੁਲਾਹੇ ਜੈਨਾ ਨੂੰ ਆ ਕੁੱਟਣ ਲੱਗੇ । ਤੇਰੇ ਫੇੜਾਂ ਵਿਚ ਵਿਚਾਰੀ ਉਹ ਮਾਰੀ ਗਈ ।"

"ਹੈਂ ?" 'ਮਾਰੀ ਗਈ' ਦੇ ਹੋਰ ਅਰਥ ਸਮਝ ਕੇ ਚੇਤੂ ਦਾ ਇਕੋ ਵਾਰ

ਤ੍ਰਾਹ ਨਿਕਲ ਗਿਆ।

"ਹੈਂ ਕਾਹਦੀ। ਤੌਣੀ ਉਹਨੂੰ ਖੂਬ ਲਗਣੀ ਸੀ, ਪਰ ਉਹਦੇ ਭਾਗਾਂ ਨੂੰ ਸਰਦਾਰ ਬੰਤਾ ਸੁੰਹ ਆ ਬਹੁੜਿਆ। ਉਹਦਾ ਇਕੋ ਦਾਬਾ ਸੁਣਕੇ ਜੁਲਾਹੇ ਮੂਤ ਦੀ ਝੱਗ ਵਾਂਗ ਬਹਿ ਗਏ।"

"ਤੇ ਹੁਣ ਕੀ ਹਾਲ ਏ।"

"ਸਭ ਠੀਕ ਠਾਕ ਏ। ਤੂੰ ਤੜਕੇ ਤੜਕੇ ਜਾ ਕੇ ਸਰਦਾਰ ਬੰਤਾ ਸੁੰਹ ਨੂੰ ਮਿਲ ਲਈਂ। ਫੇਰ ਕੋਈ ਡਰ ਨਹੀਂ। ਪਿੰਡ ਦੇ ਸਰਦਾਰ ਪਾਣੀ ਖੁਣੋਂ ਬਹੁਤ ਔਖੇ ਨੇ। ਉਇ ਉੱਲੂਆ! ਕੰਮ ਕਰਨ ਵਾਲੇ ਦੀ ਵੀ ਕੋਈ ਕੀਮਤ ਹੁੰਦੀ ਏ। ਵੱਡੇ ਲੋਕ ਮੂੰਹੋਂ ਭਾਵੇਂ ਨਾ ਮੰਨਣ, ਪਰ ਉਹਦੀ ਥੁੜ ਤਾਂ ਮਸੂਮ ਕਰਦੇ ਨੇ।" ਸਾਂਈਂ ਨੇ ਬੜੇ ਪਤੇ ਦੀ ਗੱਲ ਕਹੀ।

ਫੇਰ ਚੋਖਾ ਚਿਰ ਦੋਹਾਂ ਵਿਚ ਨਿੱਕੀਆਂ ਨਿੱਕੀਆਂ ਗੱਲਾਂ ਹੁੰਦੀਆਂ ਰਹੀਆਂ। ਚੇਤੂ ਨੂੰ ਯਕੀਨ ਹੋ ਗਿਆ, ਕਿ ਹੁਣ ਖ਼ਤਰਾ ਕੋਈ ਨਹੀਂ।

ਮੂੰਹ ਹਨ੍ਹੇਰੇ ਹੀ ਚੇਤੂ ਬੰਤਾ ਸਿੰਘ ਦੇ ਜਾ ਪੈਰੀਂ ਪਿਆ।

"ਕਿਉਂ, ਬੱਚੂ! ਬਾਲ ਨਾਥ ਕੋਲੋਂ ਹੀਰ ਮੰਗਣ ਆਇਆ ਏਂ?" ਬੰਤਾ ਸਿੰਘ ਨੇ ਆਦਤ ਅਨੁਸਾਰ ਮੁਸਕੜੀਆਂ 'ਚ ਹਸਦਿਆਂ ਕਿਹਾ।

"ਤੋਬਾ ਮੇਰੀ, ਬਾਬਾ! ਤੂੰ ਇਕ ਗੁਨਾਂਹ ਬਖ਼ਸ਼ ਦਿਹ। ਅਗ੍ਹਾਂ ਗਊ ਦਾ ਜਾਇਆ ਕੰਨ ਨਹੀਂ ਹਲੌਂਦਾ।" ਚੇਤੂ ਨੇ ਦੋਹਾਂ ਹੱਥਾਂ ਨਾਲ ਕੰਨ ਫੜਦਿਆਂ ਕਿਹਾ।

"ਪਰ ਤੂੰ ਸਾਫ ਸਾਫ ਦੱਸ, ਗੱਲ ਕਿਵੇਂ ਹੋਈ ਏ। ਵੇਖੀਂ, ਗੁਰੂ ਗੋਰਖ ਨਾਥ ਅੱਗੇ ਝੂਠ ਨਾ ਮਾਰੀਂ।" ਉਸ ਵੇਲੇ ਚੇਤੂ ਰਾਂਝੇ ਦੇ ਸਾਮ੍ਹਣੇ ਬੰਤਾ ਸਿੰਘ ਗੁਰੂ ਗੋਰਖ ਬਣਿਆਂ ਬੈਠਾ ਸੀ।

ਚੇਤੂ ਨੇ ਸੰਗਾਰੇ ਦੇ ਵਿਆਹ ਤੋਂ ਲੈ ਕੇ ਘਟਨਾ ਵਾਲੇ ਦਿਨ ਤਕ ਦੀ ਸਾਰੀ ਕਹਾਣੀ ਕਹਿ ਸੁਣਾਈ।

"ਹੂੰਅ! ਇਹ ਗੱਲ ਏ।" ਬੰਤਾ ਸਿੰਘ ਨੇ ਭੇਤ ਭਰੇ ਢੰਗ ਨਾਲ ਸਿਰ ਹਿਲਾਉਂਦਿਆਂ ਕਿਹਾ। "ਵੇਖ ਚੇਤੂ! ਨਾ ਇਹਦੇ ਵਿਚ ਤੇਰਾ ਕੋਈ ਕਸੂਰ ਏ, ਨਾ ਵਚਾਰੀ ਜੈਨਾ ਦਾ। ਆਖਰ ਏਸ ਕੁਦਰਤੀ ਭੁੱਖ ਨੂੰ ਕੋਈ ਕਿੱਥੋਂ ਤਕ ਰੋਕ ਸਕਦਾ ਏ। ਕਸੂਰ ਏ ਸਾਰਾ ਜੈਨਾ ਦੇ ਮਾਪਿਆਂ ਦਾ, ਜਿੰਨ੍ਹਾਂ ਨਲੀ-ਚੋਚੋ ਬਚੂੰਗੜੇ

ਨਾਲ ਕੋਠੇ ਜਿੱਡੀ ਮੁਟਿਆਰ ਤੋਰ ਦਿਤੀ। ਖੈਰ, ਛੱਡ ਇਹਨਾਂ ਗੱਲਾਂ ਨੂੰ। ਤੂੰ ਅਗ੍ਹਾਂ ਵਾਸਤੇ ਕੰਨਾਂ ਨੂੰ ਹੱਥ ਲਾ। ਲਾਗੀ ਦਾ ਬਦਫੈਲੀਆਂ ਕੀਤਿਆਂ ਨਹੀਂ ਸਰਦਾ। ਹੁਣ ਪਿਛਲੀ ਗੱਲ ਕੋਈ ਨਹੀਂ ਉਥੱਲਦਾ ਤੇ ਅਗ੍ਹਾਂ ਸੋਘਾ ਰਹੀਂ। ਜਾਹ, ਭਰ ਜਾ ਕੇ ਪਾਣੀ।" ਬੰਤਾ ਸਿੰਘ ਨੇ ਉਹਨੂੰ ਪਿਛਲੀ ਗ਼ਲਤੀ ਤੋਂ ਨਿਰ-ਭੈ ਕਰ ਦਿਤਾ।

ਸਭ ਤੋਂ ਪਹਿਲਾ ਘੜਾ ਲੈ ਕੇ ਚੇਤੂ ਚਾਚੀ ਪਰਤਾਪੀ ਕੇ ਘਰ ਗਿਆ।

"ਵੇ ਮੌਤ ਪੈਣਿਆਂ! ਆ ਗਿਆ ਏਂ? ਛੱਡ ਦਿਤਾ ਤੈਨੂੰ ਜੈਨਾ ਨੇ?" ਪਰਤਾਪੀ ਨੇ ਨਿੰਮ੍ਹਾਂ ਨਿੰਮ੍ਹਾਂ ਮੁਸਕਰਾਉਂਦਿਆਂ ਵਿਅੰਗ ਨਾਲ ਕਿਹਾ।

"ਚਾਚੀ! ਰੱਬ ਜਾਣਦਾ ਏ। ਅਸੀਂ ਤਾਂ ਨਿਰੇ ਸੁੱਕੇ ਉਲਾਹਮਿਆਂ ਨੂੰ ਜੰਮੇ ਆਂ। ਅਖੇ: ਬਘਿਆੜਾ! ਖਾਹ ਨ੍ਹਾ ਖਾਹ, ਤੇਰਾ ਮੂੰਹ ਲਹੂ ਭਰਿਆ।" ਚੇਤੂ ਨੇ ਅੱਗੋਂ ਸ਼ਰਮਿੰਦਿਆਂ ਵਾਂਗ ਹਸਦਿਆਂ ਹਸਦਿਆਂ ਕਿਹਾ।

"ਤੇ ਨਾ ਸੁੱਕੇ ਉਲਾਹਮੇ ਲੈਂਦੋਂ, ਗਿੱਲੇ ਕਰ ਲੈਂਦੋਂ। ਨਾ ਤੱਤੀਆਂ ਲੱਕ ਦੋਂ। ਤੱਤੀ ਲੱਕਿਆਂ ਮੂੰਹ ਈ ਸੜਨਾ ਸੀ।"

"ਚਾਚੀ! ਤੂੰ ਮਾਂਵਾਂ ਦੇ ਥਾਂ ਏਂ, ਮੇਰਾ ਕੋਈ ਕਸੂਰ ਨਹੀਂ ਊਂ। ਮੈਂ ਤਾਂ ਐਵੇਂ ਬਦੋਸਾ ਮਾਰਿਆ ਗਿਆ ਈ। ਮੁਖਤ ਦੀ ਬਦਨਾਮੀ।"

"ਬਦਨਾਮੀ ਸਮੂਲ ਚੋਂ ਤਾਂ ਝੂਠੀ ਨਹੀਂ। ਤੂੰ ਤਾਂ ਮਿਰਜਾ ਬਣਨ ਦਾ ਚਾਰਾ ਕੀਤਾ ਸੀ। ਭੇੜੀ ਜੁਲਾਹੀ ਈ ਸੈਹਬਾਂ ਵਾਂਗ ਕੱਚੀ ਨਿਕਲੀ।"

"ਫਿਰ ਗੌਣ ਵਾਲੇ ਗੌਂਦੇ ਹੁੰਦੇ ਨੇ ਨਾਂ! ਅਖੇ: ਭੈਣ ਭਰਾਵਾਂ ਦੀ ਹੋ ਗਈ, ਜਦ ਮੁਢੀਂ ਪਈ ਤਰੇਲ।" ਚੇਤੂ ਨੇ ਸੁਣੀ ਸੁਣਾਈ ਪੰਗਤੀ ਦੁਹਰਾਈ।

"ਬੱਚੂ, ਕਿਸਮਤ ਵਾਲਾ ਸੈਂ। ਓਦਣ ਜੁਲਾਹਿਆਂ ਦੇ ਕਾਬੂ ਆ ਜਾਂਦੋਂ, ਤਾਂ ਉਹਨਾਂ ਖੁਰਕ ਖਾਧੇ ਕੁੱਤੇ ਵਾਂਗ ਬਾਹਰ ਈ ਮਾਰ ਕੇ ਸੁੱਟ ਔਣਾ ਸੀ।"

"ਚਾਚੀ, ਫਿਰ ਤੂੰ ਈ ਮੇਰੇ ਸਰ੍ਹਾਣੇ ਬਹਿ ਕੇ ਵੈਣ ਪੌਣੇ ਸੀ: ਵੇ ਮੇਰਿਆ ਹੀਰਿਆ ਪੁੱਤਾ—ਹ!" ਚੇਤੂ ਨੇ ਬੀਬੋ ਮਰਾਸਣ ਦੀ ਪੂਰੀ ਤਰ੍ਹਾਂ ਸਾਂਗ ਲਾਉਂਦਿਆਂ ਕਿਹਾ।

"ਉੱਜੜ ਜਾਣੇ ਨੂੰ ਗੱਲਾਂ ਕਿੰਨੀਆਂ ਔਣ ਲਗ ਪਈਆਂ ਨੇ। ਜੁਲਾਹੀਆਂ ਵੱਲੇ ਝਾਕਣ ਦੀ ਥਾਂ ਧੌਂਕਲ ਵਾਲੇ ਦਾ ਚੂਰਮਾ ਸੁੱਖ। ਤੇ ਪਿਓ ਵਾਂਗ ਓਥੋਂ ਹੀ ਕੋਈ ਮਾੜੀ ਮੋਟੀ ਅਟੇਰ ਲਿਆ।" ਪਰਤਾਪੀ ਨੇ ਸਲਾਹ ਦਿਤੀ।

"ਚਾਚੀ ! ਅਸਾਂ ਓਥੋਂ ਵੀ ਖਾਲੀ ਮੁੜ ਔਣਾ ਈਂ । ਕਿਸਮਤ ਦੇ ਧਨੀ ਜੰਮੇ ਆਂ । ਧੌਂਕਲ ਵਾਲਾ ਕੀ, ਸਾਨੂੰ ਗੋਰਖ ਦੇ ਟਿੱਲੇ ਤੋਂ ਵੀ ਖੈਰ ਨਹੀਂ ਪੈਣਾ । ਚੇਤੂ ਕੜਮਾ ਜੁ ਹੋਇਆ, ਜਨਮ ਦਾ ਕੜਮਾ । ਸਾਡੇ ਵਰਗਿਆਂ ਬਾਰੇ ਈ ਕਿਸੇ ਨੇ ਕਿਹਾ ਸੀ, ਅਖੇ :

ਕਾਫ ਕਰਮ ਜਾਂ ਬੰਦੇ ਦੇ ਹੋਣ ਮਾੜੇ
ਭਾਵੇਂ ਸਿਰ 'ਤੇ ਲਾਲਾਂ ਦੀ ਪੰਡ ਹੋਵੇ
ਬੀਜੇ ਕਣਕ, ਤਾਂ ਉੱਗ ਭੁਕਾਟ ਪੈਂਦਾ
ਭਾਵੇਂ ਖਾਸ ਨਿਆਈਂ ਦੀ ਵੰਡ ਹੋਵੇ ।

ਵਾਹ, ਚੌਧਰੀ ਚੇਤ ਰਾਮਾ ! ਕਿਸਮਤ ਦਿਆ ਬਲੀਆ, ਰਿੱਧੀ ਖੀਰ ਤੇ ਹੋ ਗਿਆ ਦਲੀਆ ।" ਕਹਿੰਦਾ ਹੋਇਆ ਚੇਤੂ ਬਾਹਰ ਨੂੰ ਤੁਰ ਪਿਆ ।

"ਫਿਰ ਤੱਤੀ ਖੀਰ ਨੂੰ ਬੁਰਕ ਮਾਰਨ ਵਾਲੇ ਦਾ ਮੂੰਹ ਈ ਸੜਨਾ ਸੀ ।" ਚਾਚੀ ਪਰਤਾਪੀ ਨੇ ਚੇਤੂ ਉਤੇ ਟਿਪਣੀ ਕੱਸੀ ।

ਪੰਜ-ਸੱਤ ਦਿਨ ਪਿੰਡ ਵਿਚ ਏਸ ਤਰ੍ਹਾਂ ਦੀ ਚਰਚਾ ਚਲਦੀ ਰਹੀ । ਤੇ ਅੰਤ ਸਭ ਕੁਛ ਸ਼ਾਂਤ ਹੋ ਗਿਆ । ਪਰ ਗਭਰੂਆਂ ਦੇ ਦਿਲ-ਪਰਚਾਵੇ ਜੋਗਾ ਏਸ ਅਧੂਰੀ ਕਹਾਣੀ ਵਿਚੋਂ ਵੀ ਕਾਫ਼ੀ ਮਸਾਲਾ ਮਿਲ ਗਿਆ । ਉਹਨਾਂ ਨੇ ਜੈਨਾ ਤੇ ਚੇਤੂ ਦੇ ਦੂਹੜੇ ਜੋੜ ਲਏ, ਜੋ ਪਿੰਡ ਦੀ ਜੂਹ ਵਿਚ ਕਈ ਸਾਲ ਗੂੰਜਦੇ ਰਹੇ ।

## ੨੨

"ਸਾਂਈਂ ! ਇਕ ਗੱਲ ਦੱਸ । ਸਾਡੀ ਕਿਸਮਤ ਵਿਚ ਰੱਬ ਨੇ ਕੁਛ ਵੀ ਨਹੀਂ ਲਿਖਿਆ ? ਕੌਣ ਏ' ਉਹ ਲਿਖਣ ਵਾਲਾ । ਉਹਨੂੰ ਸਾਮ੍ਹਣੇ ਬਹਾ ਕੇ ਪੁੱਛਾਂ ।" ਚੇਤੂ ਨੇ ਇਕ ਦਿਨ ਗਿਲ੍ਹਾ ਪਰਗਟ ਕਰਦਿਆਂ ਕਿਹਾ ।

"ਉਇ ਚੇਤੂ ! ਛੱਡ ਇਹਨਾਂ ਗਿਲ੍ਹਿਆਂ ਨਿਰੋਰਿਆਂ ਨੂੰ । ਕੜੀ-ਕਿਸਮਤ ਜਾਂ ਰੜੇ-ਰੱਬ ਵਾਲੀ ਗੱਲ ਠੱਪੀ ਈ ਰਹਿਣ ਦਿਹ । ਮੈਂ ਸਭ ਵੇਖ ਲਏ ਨੇ । ਸਭ ਗਰੀਬ ਨੂੰ ਧੋਖਾ ਦੇਣ ਵਾਸਤੇ ਢਕੌਂਸਲੇ ਘੜੇ ਹੋਏ ਨੇ ।" ਸਾਂਈਂ ਨੇ ਬੜੀ ਨਿਰਾਸਤਾ ਵਿਚ ਸਿਰ ਫੇਰਦਿਆਂ ਕਿਹਾ। "ਤੇ ਜੇ ਰੱਬ ਹੈ ਵੀ, ਤਾਂ ਉਹ ਵੱਢੀ-ਖੋਰ ਏ, ਜੋ ਤਕੜਿਆਂ ਦਾ ਪੱਖ ਕਰਦਾ ਏ, ਮਾੜਿਆਂ ਦਾ ਨਹੀਂ ।" ਸਾਂਈਂ ਨੇ ਪਲ ਕੁ ਚੁੱਪ ਰਹਿ ਕੇ ਫਿਰ ਕਿਹਾ, ਜਿਵੇਂ ਉਸਨੂੰ ਆਪਣੇ ਪਹਿਲੇ ਕਥਨ ਦੀ ਸਚਾਈ ਉਤੇ ਯਕੀਨ ਨਹੀਂ ਸੀ ।

ਜਿਵੇਂ ਰੱਬ ਦੀ ਹੋਂਦ ਉਤੇ ਯਕੀਨ ਕਰਨਾ ਔਖਾ ਹੈ, ਉਸ ਤੋਂ ਮੁਕਰਨਾ ਵੀ ਓਨਾ ਹੀ ਔਖਾ ਹੈ ।

"ਫੇਰ ਇਹ ਦੱਸ, ਗਰੀਬ ਮਰ ਜਾਣ ? ਉਹਨਾਂ ਦਾ ਦੁਨੀਆਂ ਉਤੇ ਜਿਉਣ ਦਾ ਕੋਈ ਹੱਕ ਨਹੀਂ ?" ਅੱਜ ਜਿਵੇਂ ਚੇਤੂ ਆਪਣੇ ਹੱਕਾਂ ਲਈ ਲੜਨ ਵਾਸਤੇ ਤਿਆਰ ਹੋਇਆ ਬੈਠਾ ਸੀ ।

"ਹੱਕ ਹੈ, ਪਰ ਮਾੜੇ ਨੂੰ ਹੱਕ ਲੈਣ ਕੋਈ ਨਹੀਂ ਦੇਂਦਾ । ਸਮਝਿਆ ?"

"ਮਾਰ ਲਿਆ ਸਾਨੂੰ ਤਾਂ ਤੇਰੀਆਂ ਇਹਨਾਂ ਸਮਝਾਂ ਨੇ । ਦੱਸ, ਜੀਹਨੂੰ ਭੁੱਖ ਲੱਗੀ ਹੋਵੇ, ਤੇਰੇ ਫੋਕੇ ਉਪਦੇਸ਼ ਨਾਲ ਉਹਦੀ ਭੁੱਖ ਮਿਟ ਜਾਵੇਗੀ ? ਤੂੰ ਏਸ ਗੱਲ ਦਾ ਨਿਰਨਾ ਕਰ ।"

"ਨਿਰਨਾ ? ਨਹੀਂ, ਇਹ ਸਾਡੇ ਵੱਸ ਦਾ ਰੋਗ ਨਹੀਂ । ਦੜ ਵੱਟ, ਦਿਹਾੜੇ ਕੱਟ, ਭਲੇ ਦਿਨ ਔਣਗੇ ।"

"ਸਾਂਈਂ, ਨਹੀਂ ਔਣੇ ਏਸ ਤਰਾਂ ਭਲੇ ਦਿਨ । ਇਹਨਾਂ ਝੂਠਿਆਂ ਲਾਰਿਆਂ

ਉਤੇ ਜ਼ਿੰਦਗੀ ਕੱਟਣੀ ਔਖੀ ਏ। ਕੁਛ ਕਰਨਾ ਪਵੇਗਾ।" ਚੇਤੂ ਨੇ ਕੁਛ ਜੋਸ਼ ਨਾਲ ਕਿਹਾ।

"ਫੇਰ ਕੰਧ ਨਾਲ ਟੱਕਰ ਮਾਰ। ਹੋਰ ਕੀ ਕਰਨਾ ਈਂ।"

ਸਾਈਂ ਦੀ ਏਸ ਝਿੜਕ ਨਾਲ ਚੇਤੂ ਕੁਝ ਠੰਢਾ ਪੈ ਗਿਆ। ਉਹ ਕਈਆਂ ਦਿਨਾਂ ਦਾ ਬੜਾ ਪਰੇਸ਼ਾਨ ਫਿਰ ਰਿਹਾ ਸੀ। ਕੰਧੋਂ ਦੂੱਜੇ ਪਾਸੇ ਫਿਰਦੀ ਜੈਨਾ ਦੀ ਵਾਜ ਕੰਨੀ ਪੈਂਦੀ, ਤਾਂ ਚੇਤੂ ਦੇ ਅੰਦਰ ਸੁੱਤੀਆਂ ਹਸਰਤਾਂ ਜਾਗ ਪੈਂਦੀਆਂ। ਉਤੋਂ ਜੈਨਾ ਕੋਈ ਨਾ ਕੋਈ ਲੁਕਵੀਂ ਟਕੋਰ ਲਾ ਦੇਂਦੀ। ਸੁਣ ਕੇ ਚੇਤੂ ਅਸਲੋਂ ਬੇਚੈਨ ਹੋ ਉਠਦਾ। ਉਹ ਰਾਤ ਰਾਤ ਭਰ ਲੰਮਾ ਪਿਆ ਸੋਚਦਾ ਰਹਿੰਦਾ, 'ਸਰਦਾਰਾਂ ਦੀ ਗੱਲ ਛੱਡੋ। ਉਹ ਭੋਇੰ-ਭਾਂਡੇ ਵਾਲੇ ਨੇ। ਉਹਨਾਂ ਦੀ ਰੀਸ ਮੈਂ ਨਹੀਂ ਕਰਦਾ। ਪਰ ਆਹ ਫਜਲਾ ਜੁਲਾਹਿਆ। ਨਾ ਬੰਦਾ, ਨਾ ਬੰਦਿਆਂ ਜੇਹਾ। ਢਾਈਆਂ ਗਿੱਠਾਂ ਦਾ ਬਉਣਾ। ਤੇ ਜੈਨਾ ਕੋਠੇ ਜਿੱਡੀ ਉੱਚੀ ਲੰਮੀ ਜੁਆਨ। ਇਹ ਅਗਲਿਆਂ ਕੀ ਸਾਂਗ ਬਣਾ ਛੱਡਿਆ ਏ। ਜਿਵੇਂ ਗੱਡ ਮਗਰ ਉਲਾਰੂਆ ਬੱਧਾ ਹੁੰਦਾ ਏ। ਜੀ ਕਰਦਾ ਏ ਮਾਰ ਮਾਰ ਕੇ ਹਰਾਮ ਦੇ ਨੂੰ ਦੁੰਬਾ ਬਣਾ ਦਿਆਂ। ਪਰ ਫੇਰ ਮੈਨੂੰ ਲੋਕ ਕੀ ਆਖਣਗੇ। ਕੀ ਲਗਦੀ ਏ ਮੇਰੀ ਜੈਨਾ, ਜਿਸ ਤੋਂ ਚਿੜ ਕੇ ਮੈਂ ਫਜਲੇ ਨੂੰ ਮਾਰਿਆ। ਸਾਰੇ ਮੈਨੂੰ ਝੂਠਿਆਂ ਕਰਨਗੇ। ਪਰ ਇਹ ਕੋਈ ਨਹੀਂ ਸੋਚੇਗਾ, ਕਿ ਇਹਦਾ ਵੀ ਜਿਉਣ ਨੂੰ ਜੀ ਕਰਦਾ ਏ, ਇਹਦਾ ਵੀ ਕੁਛ ਹੱਕ ਏ। ਕੀ ਮੈਂ ਫਜਲੇ ਨਾਲੋਂ ਘੱਟ ਕਮੋਂਦਾ? ਫਿਰ ਮੇਰਾ ਵਿਆਹ ਕਿਉਂ ਨਹੀਂ ਹੋਇਆ, ਤੇ ਉਹਦਾ ਕਿਉਂ ਹੋ ਗਿਆ। ਚਲੋ, ਇਹਦੀ ਗੱਲ ਛੱਡੋ। ਇਹਨਾਂ ਦੀ ਬਰਾਦਰੀ ਵਿਚ ਲੰਙੇ-ਲੂਲੇ ਸਭ ਵਿਆਹੇ ਜਾਂਦੇ ਨੇ। ਆਪਸ ਵਿਚ ਜੁ ਕਰ ਲੈਣਾ ਹੋਇਆ। ਕੋਈ ਮਾਮੇ ਦਾ, ਕੋਈ ਭੂਆ ਦਾ। ਪਰ ਛੰਨੋ ਦਾ ਤਾਂ ਹੋ ਸਕਦਾ ਸੀ। ਉਹ ਕਿਹੜੀ ਲਖ-ਪਤੀਆਂ ਦੀ ਧੀ ਸੀ। ਪਰ ਉਹਦੀ ਮਾਂ ਦੇ ਵੀ ਮੈਂ ਨੱਕ 'ਤੇ ਨਾ ਚੜ੍ਹਿਆ। ਅਖੇ: ਮੁੰਡੇ ਦੇ ਨਾਨਕੇ ਹੈ ਨਹੀਂ। ਖਾਂਦੇ ਖਸਮਾਂ ਨੂੰ ਨਾਨਕੇ। ਬੰਦਾ ਪੁੱਛੇ, ਤੂੰ ਮੇਰਿਆਂ ਨਾਨਕਿਆਂ ਨਾਲ ਜੋਟੇ ਪੌਣੇ ਨੇ? ਸਭ ਬਹਾਨੇ। ਮੇਰੀ ਹੀ ਚਾਰ ਪੈਲੀਆਂ ਭੋਇੰ ਹੁੰਦੀ ਖਾਂ। ਤਾਂ ਛੰਨੋ ਦੀ ਮਾਂ ਮੇਰੀਆਂ ਮਿਨਤਾਂ ਕਰਦੀ ਫਿਰਦੀ। ਬੜੀ ਕਾਣੀ ਵੰਡ ਕੀਤੀ ਏ ਕਿਸੇ ਨੇ। ਇਕ ਜਮੀਨਾਂ ਤੇ ਕਾਰਖਾਨਿਆਂ ਦੇ ਮਾਲਕ, ਤੇ ਇਕ ਨੰਗ ਮਲੰਗ। ਬੱਸ, ਏਥੇ ਹੀ ਸਾਰਾ ਨੁਕਸ ਏ।' ਇਸ ਤੋਂ ਵੱਧ ਅਨਪੜ ਚੇਤੂ ਨਹੀਂ ਸੀ ਸੋਚ ਸਕਦਾ।

"ਸਾਂਈਂ, ਹਾਲਤ ਤਾਂ ਕੰਧ ਨਾਲ ਟੱਕਰ ਮਾਰਨ ਵਾਲੀ ਈ ਏ। ਪਰ ਯਾਦ ਰੱਖ, ਮੈਂ ਆਪਣੀ ਅੱਗ ਵਿਚ ਸੜ ਕੇ ਮਰ ਗਿਆ, ਤਾਂ ਤੇਰੇ ਕੋਲ ਬਹਿਣ ਵਾਲਾ ਵੀ ਹੋਰ ਕੋਈ ਨਹੀਂ ਲਭਣਾ।" ਚੇਤੂ ਨੇ ਆਪਣੇ ਵੱਲੋਂ ਧਮਕੀ ਦੇਂਦਿਆਂ ਕਿਹਾ।

"ਹਾ—ਹਾ—ਹਾ।" ਸਾਂਈਂ ਨੇ ਚੇਤੂ ਦੀ ਧਮਕੀ ਜਿਵੇਂ ਹਾਸੇ ਵਿਚ ਉਡਾ ਦਿਤੀ। "ਬੇਟਾ ਚੇਤ ਰਾਮਾ! ਤੈਨੂੰ ਏਸਤਰਾਂ ਸੜ ਕੇ ਨਹੀਂ ਮਰਨ ਦੇਂਦੇ। ਪਰ ਜਿਸ ਖੇਤ ਉਦਾਲੇ ਕੰਡਿਆਲੀ ਵਾੜ ਹੋਵੇ, ਤੇ ਫਿਰ ਸਿਰ 'ਤੇ ਡਾਂਗ ਲੈ ਕੇ ਰਾਖਾ ਬੈਠਾ ਹੋਵੇ, ਓਥੇ ਮੂੰਹ ਮਾਰ ਕੇ ਜਰੂਰ ਸਿੰਙ ਭਨੌਣੇ ਨੇ ? ਆਹ ਸ਼ਾਮਲਾਟ ਚਰਾਂਦਾਂ ਥੋੜੀਆਂ ਪਈਆਂ ਨੇ ?" ਸਾਂਈਂ ਨੇ ਬੜੇ ਤਜਰਬਾਕਾਰ ਵਾਂਗ ਸਲਾਹ ਦਿਤੀ।

"ਖਵਰੇ ਕਿੱਥੇ ਨੇ ਉਹ ਸ਼ਾਮਲਾਟਾਂ। ਸਾਨੂੰ ਤਾਂ ਕੋਈ ਪੈਰ ਨਹੀਂ ਧਰਨ ਦੇਂਦਾ।"

"ਹੱਛਾ! ਭਲਕੇ ਮੇਰੇ ਨਾਲ ਸ਼ਹਿਰ ਚੱਲੀਂ। ਆਪਾਂ ਰਾਤ ਓਥੇ ਈ ਰਹਾਂਗੇ। ਤੈਨੂੰ ਐਨ ਹੌਲਾ ਫੁੱਲ ਕਰਕੇ ਲਿਆਵਾਂਗੇ। ਜਿੰਨਾ ਜੈਨਾ ਜੁਲਾਹੀ 'ਤੇ ਉਜਾੜਿਆ ਈ, ਓਦੋਂ ਅੱਧੇ ਨਾਲ ਈ ਸਰ ਜਾਇਆ ਕਰੇਗਾ। ਬੱਸ, ਹੁਣ ਨਾ ਬੋਲੀਂ। ਭਲਕੇ ਸ਼ਾਮ ਨੂੰ ਚੱਲਾਂਗੇ।"

ਥੋੜੇ ਦਿਨਾਂ ਵਿਚ ਹੀ ਚੇਤੂ ਨੂੰ ਔਲੇ ਖਾਧੇ ਦਾ ਸਵਾਦ ਆਉਣ ਲੱਗ ਪਿਆ। ਅੱਠਵੇਂ ਦਿਨ ਉਹ ਸਾਂਈਂ ਕੋਲ ਆ ਪਿਟਿਆ। "ਸਾਂਈਂ! ਮੈਂ ਤਾਂ ਮਰ ਗਿਆ। ਮਾਰ ਘੱਤਿਆ ਤੇਰੀ ਯਾਰੀ ਨੇ। ਆਹ ਤਾਂ ਸੱਜਣ ਬਣ ਕੇ ਦੁਸ਼ਮਣੀ ਕੀਤੀ ਊ। ਹਾਇ-ਇ।" ਚੇਤੂ ਕਸੀਸ ਵੱਟ ਕੇ ਸਾਮ੍ਹਣੇ ਬਹਿ ਗਿਆ।

"ਕਿਉਂ, ਕੀ ਗੱਲ ਹੋ ਗਈ।" ਅਸਲੀ ਭੇਤ ਨੂੰ ਸਮਝਿਦਿਆਂ ਹੋਇਆਂ ਵੀ ਸਾਂਈਂ ਨੇ ਅਣਜਾਣ ਬਣ ਕੇ ਪੁਛਿਆ।

"ਬੱਸ, ਜਦੋਂ ਪਸ਼ਾਬ ਕਰਨ ਬਹੀਦਾ ਏ........। ਹਾਏ, ਵੈਰੀਆ! ਕਿਹੜੇ ਜਨਮ ਦਾ ਬਦਲਾ ਲਿਆ ਈ।" ਚੇਤੂ ਨੇ ਢਾਡਾ ਦੁਖੀ ਹੋ ਕੇ ਕਿਹਾ।

"ਹਾ - ਹਾ—ਹਾ।" ਸਾਂਈਂ ਨਿਤ ਨਾਲੋਂ ਕੁਛ ਵਧੇਰੇ ਖੁੱਲ੍ਹ ਕੇ ਹੱਸਿਆ। "ਉ ਬਚਾ ਜਮੂਰੇ! ਗਿੱਲੀਆਂ ਗਾਜਰਾਂ ਖਾ ਕੇ ਫਿਰ ਪੇਟ-ਪੀੜ ਦੀ ਸ਼ਕੈਤ ਕਰਦਾ ਏਂ ? ਕਿੱਡਾ ਮੂਰਖ ਏਂ ਤੂੰ। ਏਹਾ ਸੁਗਾਤ ਲੈਣ ਵਾਸਤੇ ਤਾਂ ਬੰਦਾ ਬਜ਼ਾਰ ਜਾਂਦਾ ਏ। ਸ਼ੁਕਰ ਕਰ, ਤੈਨੂੰ ਪਹਿਲੇ ਫੇਰੇ ਈ ਮਿਲ ਗਈ ਏ। ਕਿਸੇ ਨੇ ਸਸਤੇ ਮੁੱਲ ਪਿੱਲੀ ਮੱਘੀ ਖਰੀਦ ਲਈ। ਕੋਲੋਂ ਕਿਸੇ ਸਿਆਣੇ ਨੇ ਕਿਹਾ, ਜਿਉਂ ਜਿਉਂ ਧੋਵੇਂਗੀ, ਤਿਉਂ ਤਿਉਂ ਰੋਵੇਂਗੀ। ਸੋ, ਬੱਚੂ! ਤੂੰ ਵੀ ਕੁਛ ਦਿਨ ਹੋਰ ਜੇਰਾ ਕਰ। ਫੇਰ ਵੇਖੀਂ

ਏਸ ਸੁਗਾਤ ਦੇ ਰੰਗ। ਏਹਾ ਤਾਂ ਬਜਾਰੀ ਇਸ਼ਕ ਦੀ ਖੱਟੀ ਏ। ਅਜੇ ਤਾਂ ਸਿਰਫ਼ ਪਸ਼ਾਬ ਹੀ ਚੀਰ ਕੇ ਔਣਾ ਸ਼ੁਰੂ ਹੋਇਆ ਏ. ਹੋਰ ਮਹੀਨੇ ਤਕ ਪੂਰੀਆਂ ਮੋਹਰਾਂ ਹੋ ਜਾਣਗੀਆਂ। ਭੜਧਾ ਕੀਤੇ ਬਤਾਊਂ ਵਾਂਗ ਸਰੀਰ ਦੇ ਅੰਗ ਅੰਗ ਉਤੇ ਸੁਗਾਤ ਪਰਗਟ ਹੋ ਜਾਵੇਗੀ। ਤੈਨੂੰ ਰਾਹ ਗਲੀ ਲੰਘਦਿਆਂ ਵੇਖ ਕੇ ਲੋਕ ਰਸਤਾ ਛਡ ਦਿਆ ਕਰਨਗੇ। ਹਰ ਕੋਈ ਵੇਖ ਕੇ ਆਖਿਆ ਕਰੇਗਾ, ਹਜਰਤ ਮਜਨੂੰ ਜਾ ਰਿਹਾ ਏ। ਬੱਚਾ! ਹੁਣ ਵੰਡ ਪੀਰਾਂ ਦਾ ਚੂਰਮਾ।" ਸਾਂਈਂ ਨੇ ਪੀਰਾਂ ਵਾਂਗ ਚੇਤੂ ਦੇ ਮੋਢੇ ਉਤੇ ਥਾਪੜਾ ਦੇਂਦਿਆਂ ਕਹਾ।

"ਐਹੋ ਜੇਹੇ ਪੀਰਾਂ ਦਾ ਸਿਰ ਨਾ ਸਾੜਾਂ?" ਚੇਤੂ ਬੜਾ ਔਖਾ ਹੋ ਕੇ ਬੋਲਿਆ।" ਮੇਰੀ ਜਾਨ ਨੂੰ ਬਣੀ ਹੋਈ ਏ, ਤੇ ਇਹਨੂੰ ਹਾਸੇ ਠੱਠੇ ਸੁਝਦੇ ਨੇ ਪਏ। ਓਹਾ ਗੱਲ, ਕਿ ਚਿੜੀਆਂ ਦੀ ਮੌਤ, ਗੁਆਰਾਂ ਦਾ ਹਾਸਾ।"

"ਭਈ, ਦੋਧਾ ਬਾਜਰਾ ਵੀ ਤਾਂ ਚਿੜੀਆਂ ਠੂੰਗਦੀਆਂ ਸਨ। ਹੁਣ ਫਸੀ ਨੂੰ ਫਟਕਣ ਕੇਹਾ। ਭਾਣਾ ਮੰਨ।"

"ਸਾਂਈਂ, ਮੈਨੂੰ ਅੱਜ ਹਾਸਾ ਠੱਠਾ ਚੰਗਾ ਨਹੀਂ ਊਂ ਲਗਦਾ। ਮੇਰਾ ਕੋਈ ਅਲਾਜ ਕਰ। ਨਹੀਂ ਤਾਂ ਮੈਂ ਤੇਰੇ ਸਿਰ ਚੜਕੇ ਮਰ ਜਾਣਾ ਈਂ।" ਚੇਤੂ ਨੇ ਡਾਢੇ ਨਾਲ ਕਿਹਾ।

"ਹਾ–ਹਾ—ਹਾ। ਬੱਚੂ, ਏਡੀ ਛੇਤੀ ਚੀਕ ਉਠਿਆ ਏਂ? ਅਸਾਂ ਤਾਂ ਤਿੰਨ ਮਹੀਨੇ ਮਰਦਾਂ ਵਾਂਹ ਸਹਾਰੀ ਸੀ। ਅਸੀਂ ਵੀ ਫੱਟੇ ਵੈਦ ਆਂ। ਤੇ ਹੋਰ ਮਹੀਨੇ ਤਕ ਤੂੰ ਵੀ ਧਨੱਤਰ ਵੈਦ ਬਣ ਜਾਏਂਗਾ। ਆਹ ਜਿਹੜੇ ਇਕ ਇਕ ਟੋਟਕੇ ਵਾਲੇ ਜੱਦੀ ਪੁਸ਼ਤੀ ਹਕੀਮ ਫਿਰਦੇ ਨੇ, ਸਭ ਏਸੇ ਤਰਾਂ ਬਣੇ ਹੋਏ ਨੇ। ਸਮਝਿਆ।"

"ਉ, ਜਦੋਂ ਵੈਦ-ਹਕੀਮ ਬਣਾਂਗੇ, ਵੇਖੀ ਜਾਇਗੀ। ਪਰ ਹੁਣ ਤਾਂ ਮੇਰੀ ਜਾਨ ਖਲਾਸੀ ਕਰਾ।" ਚੇਤੂ ਨੇ ਤੰਗ ਪੈ ਕੇ ਕਿਹਾ।

"ਹੱਛਾ! ਦੁਆ ਫਕੀਰਾਂ ਮੇਹਰ ਅੱਲਾ। ਲੈ ਜਕੀਨ ਨਾਲ ਸੁਣ।

ਅਸੀਂ ਜਨਮ ਦੇ ਵੈਦ ਆਂ ਸਹਿਤੀਏ ਨੀ!
ਉਤੇ ਹੱਥਾਂ ਦੇ ਸਰ੍ਹੋਂ ਜਮਾਈਏ ਨੀ
ਕਿਸੇ ਹੀਰ ਨੂੰ ਜੇ ਲੜਿਆ ਸੱਪ ਹੋਵੇ,
ਪੁਠਕੰਡੇ ਦਾ ਲੇਪ ਕਰਾਈਏ ਨੀ
ਜਿਹੜਾ ਠੂੰਹੇ ਦਾ ਡੰਗਿਆ ਹੋਏ ਰੋਗੀ,

ਤਾਜੇ ਗੋਹੇ ਦਾ ਧੱਗੜ ਬਨ੍ਹਾਈਏ ਨੀ
ਜਦੋਂ ਘੋਟ ਕੇ ਹਾਲੋਂ ਦਾ ਲੇਪ ਕਰੀਏ,
ਅੱਧੇ ਸੀਸ ਦੀ ਪੀੜ ਹਟਾਈਏ ਨੀ
ਕਰੀਏ ਲੇਪ ਕਰੀਰ ਦੇ ਡੇਲਿਆਂ ਦਾ
ਤਾਂ ਫੁਲਬਹਿਰੀ ਦੇ ਦਾਗ ਮਿਟਾਈਏ ਨੀ
ਲੱਗਾ ਹੋਵੇ ਦਖੂਤਰਾ ਇਸ਼ਕ ਦਾ ਜੇ,
ਦਾਲ-ਘੋਟ ਸ਼ਰਦਾਈ ਪਿਲਾਈਏ ਨੀ
ਜਾਂ ਫਿਰ ਸੰਦਲ, ਬਰੋਜੇ ਦਾ ਤੇਲ ਦੇਈਏ,
ਚੁਟਕੀ ਮਾਰ ਕੇ ਰੋਗ ਉਡਾਈਏ ਨੀ
ਵਾਰਸ ਸ਼ਾਹ ਉਸਤਾਦ ਲੁਕਮਾਨ ਦੇ ਹਾਂ,
ਨਾਲ ਨਿਗ੍ਹਾ ਦੇ ਰੋਗ ਗਵਾਈਏ ਨੀ।

ਸੋ, ਅਸੀਂ ਵੀ ਉਹਨਾਂ ਲੁਕਮਾਨ ਹਕੀਮ ਦੇ ਉਸਤਾਦਾਂ ਵਿਚੋਂ ਆਂ। ਚਾਚੀ ਪਰਤਾਪੀ ਘਰੋਂ ਪਾਈਆ ਭਰ ਛੋਲਿਆਂ ਦੀ ਦਾਲ ਲੈ ਆ। ਤੇ ਸ਼ਹਿਰੋਂ ਭੱਜ ਕੇ ਆਹ ਪੰਜ-ਸੱਤ ਚੀਜ਼ਾਂ ਖਰੀਦ ਲਿਆ।"

"ਉ ਸ਼ਹਿਰ ਜਾਣ ਜੋਗਾ ਕੌਣ ਈਂ। ਐਥੇ ਈ ਕੋਈ ਉਹੜ-ਪੁਹੜ ਕਰ।" ਚੇਤੂ ਨੇ ਪੀੜ ਨਾਲ ਪਾਸਾ ਵਟਦਿਆਂ ਕਿਹਾ।

"ਫੇਰ ਪੰਜ-ਸੱਤ ਦਿਨ ਖਲੋ ਜਾ। ਸ਼ਹਿਰ ਛਡਿਆ, ਤੂੰ ਲਹੌਰ ਤਕ ਨਾ ਭੱਜਾ ਫਿਰਿਓਂ, ਤਾਂ ਆਖੀਂ।"

"ਉਹਿ ਹੋਇ ਰੱਬਾ! ਬੋਲ ਮਰ, ਕੀ ਕੀ ਲਿਆਵਾਂ ਸ਼ਹਿਰੋਂ।" ਚੇਤੂ ਨੇ ਹਾਰ ਮੰਨ ਲਈ।

"ਸੁਣ। ਇਕ ਤੋਲਾ ਤਵਾਸ਼ੀਰ, ਇਕ ਤੋਲਾ ਜੌਂਖਾਰ, ਇਕ ਤੋਲਾ ਸਰਦ-ਚੀਨੀ, ਇਕ ਤੋਲਾ ਸੰਦਲ ਦਾ ਤੇਲ, ਇਕ ਤੋਲਾ ਬਰੋਜੇ ਦਾ ਤੇਲ, ਤੇ ਡੇਢ ਸੇਰ ਕਾਬਲੀ ਮਿਸ਼ਰੀ। ਹੁਣ ਭੁੱਲ ਨਾ ਜਾਂਈਂ। ਜੇ ਫੇਰ ਵੀ ਅਰਾਮ ਨਾ ਆਇਆ, ਤਾਂ ਓਸੇ ਮਾਈ ਕੋਲ ਜਾਣਾ ਪਵੇਗਾ, ਜਿਸ ਤੋਂ ਇਹ ਸੁਗਾਤ ਮਿਲੀ ਏ। ਜਿਸ ਘਰ ਦਾ ਕੁੱਤਾ ਵੱਢੇ, ਓਸੇ ਦੇ ਘਰੋਂ ਲਾਲ ਮਿਰਚਾਂ ਲੈ ਕੇ ਜਖਮ 'ਤੇ ਧੂੜਨੀਆਂ ਚਾਹੀਦੀਆਂ ਨੇ। ਇਹ ਵੀ ਇਕ ਟੂਣਾ ਹੁੰਦਾ ਏ। ਜਾਹ, ਹੁਣ ਤੀਰ ਹੋ ਜਾ। ਪਿੱਛਾ ਭੌਂ ਕੇ ਨਾ ਵੇਖੀਂ।"

ਸਾਰੇ ਰਾਹ ਚੇਤੂ ਦੱਸੀਆਂ ਚੀਜ਼ਾਂ ਦਾ ਜਾਪ ਕਰਦਾ ਗਿਆ। ਮਹੀਨਾ ਕੁ ਉਹੜ-ਪੁਹੜ ਕਰਨ ਨਾਲ ਚੇਤੂ ਨੂੰ ਆਰਾਮ ਆ ਗਿਆ। ਬੀਮਾਰੀ ਸੱਜਰੀ ਸੀ, ਸੋ ਛੇਤੀ ਕਾਬੂ ਆ ਗਈ। ਸਾਂਈਂ ਨੇ ਉਸਤਾਦਾਂ ਵਾਲਾ ਥਾਪੜਾ ਦੇਂਦਿਆਂ ਕਿਹਾ, "ਲੈ ਬੇਟਾ! ਹੁਣ ਤੂੰ ਪੱਕਾ ਹਕੀਮ ਬਣ ਗਿਆ ਏਂ ਏਸ ਰੋਗ ਦਾ। ਬੇਸ਼ਕ ਕੋਟ ਮੁਰਾਦ ਖਾਂ ਦੇ ਦਰਵਾਜੇ ਵਿਚ ਦੁਕਾਨ ਖੁਹਲ ਕੇ ਬਹਿ ਜਾ।"

"ਤੋਵਾ ਮੇਰੀ। ਸਾਂਈਂ, ਫੇਰ ਨਾਂ ਨਾ ਲਈਂ ਕੋਟ ਮੁਰਾਦ ਖਾਂ ਦਾ। ਜਿੰਨਾਂ ਨ੍ਹਾਤੀ, ਓਨਾ ਪੁੰਨ ਬਹੁਤ ਏ।" ਚੇਤੂ ਨੇ ਕੰਨੀ ਹੱਥ ਲਾਉਂਦਿਆਂ ਕਿਹਾ।

"ਹਾ-ਹਾ-ਹਾ! ਮੱਛੀ ਪੱਥਰ ਚੱਟ ਕੇ ਮੁੜਦੀ ਏ।" ਕਹਿ ਕੇ ਸਾਂਈਂ ਹੁੱਕਾ ਪੀਣ ਲੱਗ ਪਿਆ।

## ੨੩

"ਸਾਂਈਂ, ਕਿਤੇ ਦਿਲ ਨਹੀਂ ਲਗਦਾ। ਰਾਤ ਨਿਭਦੀ ਏ, ਤਾਂ ਦਿਨ ਨਹੀਂ ਬੀਤਦਾ। ਦਿਨ ਮੁਕਦਾ ਏ। ਤਾਂ ਰਾਤ ਨਹੀਂ ਨਿਬੜਦੀ। ਦੱਸ, ਕਿਵੇਂ ਕਰੀਏ, ਜਿਵੇਂ ਕਿਤੇ ਦੋ ਘੜੀਆਂ ਜੀ ਲੱਗੇ।" ਚੇਤੂ ਨੇ ਬੜੀ ਉਦਾਸ ਸੁਰ ਵਿਚ ਕਿਹਾ।

"ਕਿਵੇਂ ਨਾ ਕਿਵੇਂ ਚੇਤੂ, ਦਿਲ ਤਾਂ ਲੌਣਾ ਈ ਪਵੇਗਾ।" ਕਹਿ ਕੇ ਸਾਂਈਂ ਸੋਚਣ ਲਗ ਪਿਆ। ਦੋ ਮਿੰਟ ਪਿੱਛੋਂ ਚੇਤੂ ਦੀਆਂ ਅੱਖਾਂ ਵਿਚ ਤਕਦਿਆਂ ਉਹਨੇ ਕਿਹਾ, "ਸੂਤ ਲਿਆ ਕੁਛ। ਦੋਵੇਂ ਜਣੇ ਪੰਜ ਦਸ ਦਿਨ ਲਾ ਕੇ ਜਾਲ ਬਣਾ ਲਈਏ। ਸਵੇਰੇ ਸਵੇਰੇ ਬਟੇਰੇ ਫੜਨ ਚੱਲਿਆ ਕਰਾਂਗੇ। ਨਾਲੇ ਜੀ ਲੱਗਾ ਰਹੇਗਾ; ਨਾਲੇ ਲੌਣ ਭਾਜੀ ਬਣ ਜਾਇਆ ਕਰੇਗੀ।"

ਪੂਰਾ ਇਕ ਮਹੀਨਾ ਲਾ ਕੇ ਉਹਨਾਂ ਜਾਲ ਤਿਆਰ ਕੀਤਾ। ਅਗਲੇ ਦਿਨ ਉਹ ਦੋਵੇਂ ਤੜਕੇ ਤੜਕੇ ਬਟੇਰੇ ਫੜਨ ਨਿਕਲੇ। ਗਿਠ ਗਿਠ ਜਿੱਡੀ ਕਣਕ ਦੇ ਬੰਨੇ 'ਤੇ ਜਾਲ ਲਾ ਕੇ ਉਹ ਲੱਗੇ ਲੱਕੜੀ ਦੇ 'ਬੁਲਾਰੇ' ਉਤੇ ਉਂਗਲਾਂ ਮਾਰਨ। ਤੰਬੂਰੇ ਦੀ ਸ਼ਕਲ ਦਾ ਸੱਤ-ਅੱਠ ਇੰਚ ਲੰਮਾ ਲੱਕੜੀ ਦਾ 'ਬੁਲਾਰਾ'; ਜੋ ਪਤਲੀ ਜੇਹੀ ਖੱਲ ਨਾਲ ਮੜ੍ਹਿਆ ਹੋਇਆ ਸੀ। ਸੱਜੇ ਹੱਥ ਦੀ ਪਹਿਲੀ ਉਂਗਲ ਨਾਲ ਚੇਤੂ ਉਸ ਉਤੇ ਠੋਕਰ ਮਾਰਦਾ, ਤਾਂ ਉਹ ਬਟੇਰੇ ਵਾਂਗ ਹੌਲੀ ਜੇਹੀ 'ਟੀਊਂ' ਕਰਦਾ। ਕਣਕ ਵਿਚ ਸੁੰਡੀਆਂ ਦਾ ਸ਼ਕਾਰ ਖੇਡਦੇ ਬਟੇਰੇ ਸਮਝਦੇ, ਕਿ ਉਹਨਾਂ ਦਾ ਕੋਈ ਜਾਤ-ਭਰੱਾ ਬੁਲਾ ਰਿਹਾ ਹੈ। ਆਪਣੇ ਨਵੇਂ ਗੋਤੀ ਨਾਲ ਮੇਲ ਮੁਲਾਕਾਤ ਦੇ ਇਰਾਦੇ ਨਾਲ ਬਟੇਰੇ ਉਸ ਪਾਸੇ ਵਧਦੇ ਆਉਂਦੇ। ਪਤਾ ਤਾਂ ਲਗਦਾ ਜਾਂ ਉਹ ਜਾਲ ਵਿਚ ਆ ਫਸਦੇ।

ਹਜ਼ਰਤ ਇਨਸਾਨ ਆਪਣੀ ਜਾਤ ਨਾਲ ਧੋਖਾ ਕਰਨਾ ਤਾਂ ਜਮਾਂਦਰੂ ਹੱਕ ਸਮਝਦਾ ਹੀ ਹੈ, ਪਰ ਇਹ ਗ਼ਰਜ਼ ਦਾ ਬੱਧਾ ਪਸ਼ੂਆਂ ਪੰਛੀਆਂ ਨਾਲ ਵੀ ਧੋਖਾ ਕਰਨੋਂ ਨਹੀਂ ਝਿਜਕਦਾ।

ਚੇਤੂ ਘੰਟਾ ਭਰ ਉਂਗਲੀ ਮਾਰ ਕੇ ਟੀਊਂ ਟੀਊਂ ਕਰਦਾ ਰਿਹਾ। ਪਰ

ਜਾਲ ਵੱਲ ਕੋਈ ਬਟੇਰਾ ਨਾ ਆਇਆ। ਸ਼ਾਇਦ ਉਹ ਓਪਰੀ ਆਵਾਜ਼ ਉਤੇ ਭਰੋਸਾ ਕਰਨਾ ਅਜੇ ਠੀਕ ਨਹੀਂ ਸਨ ਸਮਝਦੇ।

"ਉਰ੍ਹਾਂ ਕਰ ਉਇ! ਪਹਿਲਾਂ ਕਿਸੇ ਉਸਤਾਦ ਕੋਲੋਂ ਜਾਚ ਸਿੱਖ। ਅਖੇ :

'ਬਾਝ ਮੁਰਸ਼ਦਾਂ ਰਾਹ ਨਾ ਹੱਥ ਔਂਦੇ,
ਦੁੱਧ ਬਾਝ ਨਾ ਰਿੱਝਦੀ ਖੀਰ ਮੀਆਂ'

ਐਧਰ ਵੇਖ।" ਚੇਤੂ ਹੱਥੋਂ ਬੁਲਾਰਾ ਫੜਕੇ ਸਾਂਈਂ ਆਪ ਵਜਾਉਣ ਲੱਗ ਪਿਆ।

ਪਰ ਕਿੰਨੇ ਅਮੋੜ ਸਨ ਉਹ ਜੰਗਲੀ ਬਟੇਰੇ; ਉਹਨਾਂ ਉਸਤਾਦ ਦਾ ਹੁਕਮ ਵੀ ਨਾ ਮੰਨਿਆਂ। ਘੰਟੇ-ਡੇਢ ਘੰਟੇ ਬਾਹਦ ਸਾਂਈਂ ਨੇ ਇਹ ਕਹਿੰਦਿਆਂ ਬੁਲਾਰਾ ਚੇਤੂ ਦੇ ਪੈਰਾਂ ਵਿਚ ਭੁਆ ਮਾਰਿਆ।

'ਵਾਰਸ ਸ਼ਾਹ ਨਾ ਕੀਲਿਆਂ ਜਾਣ ਕੀਲੇ
ਇਹ ਇਸ਼ਕ ਦੇ ਸੱਪ ਅਮੋੜ ਹੀਰੇ।'

ਚੇਤੂ ਫੇਰ ਬੁਲਾਰੇ ਉਤੇ ਹੱਥ ਮਾਰਨ ਲਗ ਪਿਆ। ਰੱਸਾ ਭਰ ਸੂਰਜ ਚੜ੍ਹ ਆਇਆ, ਤਾਂ ਚੇਤੂ ਨੂੰ ਆਪਣੇ ਕੰਮ ਦਾ ਚੇਤਾ ਆਇਆ।

"ਉਹ! ਮਰ ਗਏ ਸਾਂਈਂ! ਅੱਜ ਪਾਣੀ ਕਿਹੜੇ ਵੇਲੇ ਭਰਨਾ ਏਂ। ਸੰਭਾਲ ਲੈ ਜਾਲ। ਮੈਂ ਚੱਲਿਆਂ।" ਚੇਤੂ ਸਭ ਖਿਲਾਰਾ ਓਵੇਂ ਛਡ ਕੇ ਪਿੰਡ ਨੂੰ ਉਠ ਨੱਸਿਆ।

ਪਹਿਲੇ ਦਿਨ ਦੀ ਬੋਹਣੀ ਚੰਗੀ ਨਾ ਹੋਈ। ਸਿਆਲ ਦੀ ਠੰਢ ਵਿਚ ਤੜਕੇ ਠਰੇ ਵੀ ਦੋਵੇਂ; ਤੇ ਸ਼ਕਾਰ ਵੀ ਹੱਥ ਨਾ ਆਇਆ। ਹਾਂ, ਚੇਤੂ ਦਾ ਪਾਲਾ ਕਿਸੇ ਹੱਦ ਤਕ ਸਰਦਾਰਨੀਆਂ ਦੀਆਂ ਝਿੜਕਾਂ ਨਾਲ ਦੂਰ ਹੋ ਗਿਆ।

"ਸਾਂਈਂ!" ਲਗਾਤਾਰ ਦਸ ਦਿਨ ਸ਼ਕਾਰ ਤੋਂ ਖ਼ਾਲੀ ਹੱਥ ਮੁੜਨ ਪਿਛੋਂ ਚੇਤੂ ਨੇ ਕੁਛ ਉਦਾਸ ਸੁਰ ਵਿਚ ਕਿਹਾ, "ਆਪਣੇ ਲੇਖਾਂ ਵਿਚ ਲਿਖਣ ਵਾਲੇ ਨੇ ਕੁਛ ਨਹੀਂ ਲਿਖਿਆ। ਬੱਸ, ਕੂਚੀ ਨਾਲ ਕਾਲੀ ਛਾਹੀ ਫੇਰ ਛੱਡੀਏ। ਭਲਕੇ ਤੂੰ ਚਲਾ ਜਾਈਂ ਸ਼ਕਾਰ। ਆਪਣੀ ਬੱਸ।" ਉਹਨੇ ਨਿਰਾਸਤਾ ਵਿਚ ਸਿਰ ਫੇਰਦਿਆਂ ਕਿਹਾ।

"ਵਾਹ ਭਈ! ਮਰਦ ਹੌਂਸਲਾ ਨਹੀਂ ਹਾਰਿਆ ਕਰਦੇ। ਅਸੀਂ ਬਟੇਰੇ ਫੜਾਂਗੇ, ਤੇ ਭੁੰਨ ਕੇ ਖਾਵਾਂਗੇ। ਵੇਖਣਾ, ਦੋਂਹ-ਚੌਂਹ ਮਹੀਨਿਆਂ ਦੇ ਤਜਰਬੇ ਨਾਲ ਅਸੀਂ ਪੱਕੇ ਸ਼ਕਾਰੀ ਬਣ ਜਾਵਾਂਗੇ।" ਸਾਂਈਂ ਨੇ ਹੌਂਸਲਾ ਦਿਤਾ।

ਉਹ ਦੋਵੇਂ ਅਗਲੇ ਦਿਨ ਫੇਰ ਜਾਲ ਚੁਕ ਕੇ ਤੁਰ ਪਏ। ਹੁਣ ਚੇਤੂ ਏਸ ਗੱਲ ਦਾ ਖ਼ਿਆਲ ਰਖਦਾ, ਕਿ ਉਹ ਸੂਰਜ ਚੜ੍ਹਨ ਤੋਂ ਪਹਿਲਾਂ ਹੀ ਪਾਣੀ ਭਰਨ ਆ ਲਗਦਾ।

ਪੰਜਵੇਂ ਦਿਨ ਉਹਨਾਂ ਦੋ ਬਟੇਰੇ ਫਾਹ ਲਏ।

"ਲੈ ਚੇਤੂ! ਅੱਜ ਆਪਾਂ ਕਿਸਮਤ ਨੂੰ ਮਾਤ ਦੇ ਗਏ ਈ। ਹੁਣ ਰਾਹ ਖੁੱਲ੍ਹ ਗਿਆ ਏ। ਬੰਦਾ ਸਿਰੜ ਨਾਲ ਲੱਗਾ ਰਹੇ, ਤਾਂ ਕਦੇ ਨਾ ਕਦੇ ਮੁਰਾਦ ਪੂਰੀ ਹੋ ਈ ਜਾਂਦੀ ਏ।" ਸਾਂਈਂ ਨੇ ਬੜੇ ਉਤਸ਼ਾਹ ਨਾਲ ਕਿਸੇ ਜੇਤੂ ਵਾਂਗ ਕਿਹਾ।

"ਫਿਰ ਸਿਆਣਾ ਏਂ, ਬਾਹਰੀਂ ਵਰ੍ਹੀਂ, ਤਾਂ ਆਹੰਦੇ ਨੇ, ਰੂੜੀ ਦੀ ਵੀ ਸੁਣੀ ਜਾਂਦੀ ਏ। ਆਪਾਂ ਨੂੰ ਵੀ ਅੱਜ ਵੇਖ ਲੈ, ਕਿੰਨੇ ਦਿਨ ਹੋ ਗਏ ਨੇ। ਪਰ ਇਹ ਸਭ ਤੇਰੀ ਬਹਾਦਰੀ ਏ, ਨਹੀਂ ਤਾਂ ਆਪਾਂ ਹੌਂਸਲਾ ਹਾਰ ਗਏ ਸਈ।" ਚੇਤੂ ਨੇ ਆਪਣੀ ਕਮਜ਼ੋਰੀ ਦਾ ਇਕਬਾਲ ਕਰ ਲਿਆ।

"ਉਇ, ਤੂੰ ਤਾਂ ਐਵੇਂ ਜੁਲਾਹਿਆਂ ਵਾਂਗ ਦਿਲ ਛਡ ਬਹਿੰਦਾ ਏ। ਜਨਮ ਤੋਂ ਤੁਸੀਂ ਆਹੰਦੇ ਜੇ 'ਹਮ ਰਾਜਪੂਤ ਹੁੰਦੇ ਹੈਂ।' ਤੇ ਦਿਲ ਬੱਕਰੀ ਵਾਲਾ। ਜੁਲਾਹਿਆਂ ਨਾਲੋਂ ਵੀ ਗੰਦੀ।" ਸਾਈਂ ਨੇ ਦੋ ਵਾਰ 'ਜੁਲਾਹਿਆਂ' ਸ਼ਬਦ ਵਰਤ ਕੇ ਜਿਵੇਂ ਚੇਤੂ ਨੂੰ ਗੁੱਝੀ ਟਕੋਰ ਲਾਈ।

"ਸਾਂਈਂ! ਯਾਰ ਹੋ ਕੇ ਦੁਖਦੇ ਥਾਂ 'ਤੇ ਠੋਕਰ ਨਾ ਮਾਰਿਆ ਕਰ। ਓਧਰੋਂ ਉਹ ਮਸਤੀ ਹੋਈ ਜੁਲਾਹੀ ਗੱਲੇ ਕੱਥੇ ਟਕੋਰਾਂ ਲੌਂਦੀ ਰਹਿੰਦੀ ਏ। ਜਾਣਦਾ ਏਂ, ਇਕ ਦਿਨ ਉਹਨੇ ਕੀ ਆਖਿਆ?" ਚੇਤੂ ਨੇ ਸਾਂਈਂ ਦੀਆਂ ਅੱਖਾਂ ਵਿਚ ਤਕ-ਦਿਆਂ ਕਿਹਾ।

"ਮੈਂ ਨਾ ਵੀ ਪੁੱਛਾਂਗਾ, ਤਾਂ ਤੂੰ ਦੱਸੇ ਬਿਨਾਂ ਨਹੀਂ ਰਹਿਣ ਲੱਗਾ। ਸੋ, ਦੱਸ ਦਿਹ। ਮੈਂ ਸੁਣਦਾਂ।" ਸਾਂਈਂ ਨੇ ਓਵੇਂ ਮੁਸਕੜੀਆਂ 'ਚ ਹਸਦਿਆਂ ਕਿਹਾ।

"ਇਕ ਦਿਨ ਮੈਨੂੰ ਸੁਣਾ ਕੇ ਆਖਣ ਲੱਗੀ, 'ਝੁੱਡੂ ਦੀ ਯਾਰੀ, ਫੋਕੇ ਮਿਹਣਿਆਂ ਨੇ ਮਾਰੀ।' ਦੱਸ, ਸਾਂਈਂ ਲੋਕਾ! ਓਥੇ ਬੰਦਾ ਕੀ ਕਰੇ।" ਚੇਤੂ ਨੇ ਜਿਵੇਂ ਜੈਨਾ ਦੀ ਸ਼ਕਾਇਤ ਲਾਉਂਦਿਆਂ ਕਿਹਾ।

"ਬੰਦੇ ਨੇ ਕੀ ਕਰਨਾ ਏਂ। ਜਾਂ ਮਿਰਜ਼ੇ ਵਾਂਗ ਬੱਕੀ ਦੀ ਬੇਲ ਪਾ ਕੇ ਲੈ ਜਾਵੇ, ਤੇ ਜਾਂ ਰਾਂਝੇ ਵਾਂਗ ਦਾੜ੍ਹੀ ਮੁਨੱਾ ਕੇ ਗੋਰਖ ਦੇ ਟਿੱਲੇ ਜਾ ਅਲਖ ਜਗਾਵੇ।" ਸਾਂਈਂ ਨੇ ਸੱਜੇ ਨਾਲ ਚਿਲਮ ਦਾ ਸੇਕ ਟੁਹੰਦਿਆਂ ਕਿਹਾ।

"ਉ, ਮਿਰਜ਼ੇ ਵਾਲਾ ਹੌਂਸਲਾ ਕਿੱਥੇ ? ਤੇ ਗੋਰਖ ਦੇ ਟਿੱਲੇ ਆ ਈ ਬੈਠੇ ਆਂ। ਪਰ ਸਾਡਾ ਗੋਰਖ ਵੀ ਠੁਣ ਠੁਣ ਗੁਪਾਲ ਈ ਏ।" ਚੇਤੂ ਨੇ ਆਪਣੇ ਗੁਰੂ-ਸਾਂਈ ਦਾ ਮਜ਼ਾਕ ਉਡਾਉਂਦਿਆਂ ਕਿਹਾ।

"ਕਿਉਂ ? ਗੋਰਖ ਨੇ ਤੇਰੀ ਮੁਰਾਦ ਪੂਰੀ ਨਹੀਂ ਸੀ ਕਰ ਦਿਤੀ ? ਆਖੇਂ, ਤਾਂ ਅੱਜ ਫੇਰ ਮੁਰਾਦ ਦੇ ਕੋਟ ਚੱਲ ਵੜਾਂਗੇ।" ਸਾਂਈਂ ਦੇ ਖ਼ਿਆਲ ਵਿਚ ਏਹਾ ਸਭ ਤੋਂ ਸੌਖੀ ਪਰਾਪਤ ਹੋ ਜਾਣ ਵਾਲੀ ਮੁਰਾਦ ਸੀ।

"ਤੋਵਾ ਮੇਰੀ।" ਚੇਤੂ ਨੇ ਦੋਹਾਂ ਹੱਥਾਂ ਨਾਲ ਕੰਨ ਫੜਦਿਆਂ ਕਿਹਾ। "ਪਿਉ ਦਾ ਪੁੱਤ ਹੋਵੇ, ਤਾਂ ਏਸ ਰਾਹੇ ਭੁੱਲ ਕੇ ਵੀ ਨਾ ਪਵੇ। ਅਜੇ ਵੀ ਦੂੱਜੇ ਤਿੱਜੇ ਮਹੀਨੇ ਚਾਰ ਦਿਨ ਜੌਂਖਾਰ ਫੱਕਣੀ ਪੈਂਦੀ ਏ।"

"ਹਾ—ਹਾ—ਹਾ।" ਆਦਤ ਅਨਸਾਰ ਸਾਂਈਂ ਖਿੜ ਖਿੜਾ ਕੇ ਹੱਸ ਪਿਆ। "ਚੇਤ ਰਾਮਾ ! ਨਾ ਤੈਨੂੰ ਜੁਲਾਹਿਆਂ ਦੀ ਪਾਣ ਪੀਣੀ ਰੁਚਦੀ ਏ, ਤੇ ਨਾ ਰਾਮ-ਗਊਆਂ ਦੇ ਡੋਕੇ ਪਚਦੇ ਨੇ। ਫਿਰ ਹੋਰ ਕੀ ਕੀਤਾ ਜਾਵੇ। ਹੱਛਾ ! ਤੂੰ ਕੀ ਯਾਦ ਰੱਖੇਂਗਾ ਸਾਂਈਂ ਦੀ ਯਾਰੀ ਨੂੰ। ਤੈਨੂੰ ਇਸ ਤੋਂ ਵੀ ਕੋਈ ਸੌਖਾ ਢੰਗ ਦੱਸ ਦਿਆਂਗੇ।"

ਤੇ ਸਾਂਈ ਨੇ ਸੱਚ ਮੁੱਚ ਹੀ ਚੇਤੂ ਨੂੰ ਸੌਖਾ ਢੰਗ ਸਮਝਾ ਦਿਤਾ।

ਚੇਤੂ ਨੂੰ ਚੰਗਾ ਦਿਲ-ਪਰਚਾਵਾ ਮਿਲ ਗਿਆ। ਉਹ ਤੜਕੇ ਉਠ ਕੇ ਬਟੇਰੇ ਫੜਨ ਚਲਾ ਜਾਂਦਾ। ਫੱਗਣ-ਚੇਤ ਦੀ ਰੁੱਤੇ ਉਹ ਕਿਸੇ ਕਿਸੇ ਦਿਨ ਲੋੜ ਤੋਂ ਵਧੇਰੇ ਵੀ ਫਾਹ ਲਿਆਉਂਦਾ। ਉਸ ਦਿਨ ਉਹ ਵਿਚੋਂ ਦੋ ਚਾਰ ਕਿਸੇ ਸਰਦਾਰ ਦੇ ਘਰ ਡਾਲੀ ਵਜੋਂ ਵੀ ਪੁਚਾ ਦੇਂਦਾ। ਇਕ ਦਿਨ ਉਹ ਚਾਚੀ ਸਰਤਾਪੀ ਘਰ ਵੀ ਪੰਜ ਬਟੇਰੇ ਤੇ ਦੋ ਤਿੱਤਰ ਲੈ ਗਿਆ। ਸ਼ੰਗਾਰੇ ਤੇ ਤਾਰੇ ਨੂੰ ਵੇਖ ਕੇ ਚਾਅ ਚੜ੍ਹ ਗਿਆ। ਪਰ ਪਰਤਾਪੀ ਨੂੰ ਖ਼ੁਸ਼ੀ ਦੇ ਨਾਲ ਨਾਲ ਕੁਛ ਉਦਾਸੀ ਵੀ ਹੋਈ।

"ਮੌਤ ਪੈਣਾ, ਲੈ ਆਇਆ ਏ ਸਵੇਰੇ-ਸਵੇਰ ਜੀ-ਘਾਤ ਕਰਨ ਵਾਸਤੇ।" ਪਰਤਾਪੀ ਨੇ ਚੇਤੂ ਵੱਲ ਵਿਹੰਦਿਆਂ ਕਿਹਾ।

"ਚਾਚੀ ! ਇਹਨਾਂ ਹੋਰ ਕਿਤੇ ਹਲੀਂ ਵਗਣਾ ਏਂ ? ਏਸੇ ਰਾਹੇ ਈ ਲੰਘਣਾ ਏਂ।" ਚੇਤੂ ਨੇ ਹਸਦਿਆਂ ਹਸਦਿਆਂ ਕਿਹਾ।

"ਫਿੱਟ ਮਰਨਾ ਨਾ ਹੋਵੇ ਤਾਂ। ਹਲੀਂ ਕੌਣ ਵਗਦੇ ਹੁੰਦੇ ਨੇ ?" ਪਰਤਾਪੀ ਨੇ ਚੇਤੂ ਦੀ ਅਕਲ ਉਤੇ ਕੁਛ ਨਾਰਾਜ਼ ਹੁੰਦਿਆਂ ਕਿਹਾ।

"ਚੇਤੂ ! ਚਾਚੀ ਤਾਂ ਨਾਮ-ਧਾਰੀਆਂ ਦੀ ਧੀ ਏ। ਇਹਦੇ ਵਿਹੰਦਿਆਂ ਬਟੇਰੇ ਨਾ ਫੜਾਇਆ ਕਰ।" ਸ਼ੰਗਾਰੇ ਨੇ ਖ਼ੁਸ਼ੀ ਨਾਲ ਨਿੰਮ੍ਹਾ ਨਿੰਮ੍ਹਾ ਹਸਦਿਆਂ ਕਿਹਾ।

"ਵੇਖਾਂ ! ਇਹਨੂੰ ਕਿਵੇਂ ਚੱਾ ਚੜ੍ਹਿਆ ਏ। ਮੂੰਹ ਦੇ ਸੁਆਦ ਬਦਲੇ ਐਨਾ ਪਾਪ।" ਪਰਤਾਪੀ ਨਿਰਦੋਸ਼ ਪੰਛੀਆਂ ਦੀ ਮੌਤ ਦੇ ਹੱਕ ਵਿਚ ਨਹੀਂ ਸੀ।

"ਉ ਚਾਚੀ ! ਕੋਈ ਪੁੰਨ-ਪਾਪ ਨਹੀਂ। ਸਭ ਐਵੇਂ ਢਕੌਂਸਲੇ ਨੇ। ਮੁੰਡਿਆਂ ਨੂੰ ਖਾਣ ਪੀਣ ਦਿਆ ਕਰ।" ਚੇਤੂ ਨੇ ਜਿਵੇਂ ਉਪਦੇਸ਼ ਵਜੋਂ ਕਿਹਾ।

"ਪੁੰਨ-ਪਾਪ ਕੋਈ ਨਹੀਂ, ਤਾਂ ਰਾਤ ਨੂੰ ਕੁੱਤਿਆਂ ਨੂੰ ਵਾਜਾਂ ਮਾਰ ਮਾਰ ਰੋਟੀਆਂ ਕਿਉਂ ਪੌਂਦਾਂ ਏਂ। ਹੁਣ ਵੀ ਜੈਨਾ ਨੂੰ ਦੇ ਛਡਿਆ ਕਰ।" ਪਰਤਾਪੀ ਨੇ ਅੱਗੋਂ ਮੂੰਹ-ਤੋੜਵਾਂ ਜਵਾਬ ਦਿਤਾ।

"ਕੁੱਤੇ ? ਸੱਚੀ ਪੁਛਦੀ ਏਂ, ਤਾਂ ਬੰਦਿਆਂ ਨਾਲੋਂ ਕੁੱਤੇ ਕਈ ਦਰਜੇ ਚੰਗੇ ਨੇ। ਇਹ ਸਦਾ ਬੰਦੇ ਦੀ ਸੁੱਖ ਮੰਗਦੇ ਨੇ, ਦਗਾ ਨਹੀਂ ਦੇਂਦੇ।"

"ਜੀਹਨੂੰ ਕੰਡ ਉਹਲੇ ਗੁੱਝੀਆਂ ਟਕੋਰਾਂ ਲੌਂਦਾ ਏ, ਬੱਚੂ ! ਕੀ ਪਤਾ ਉਹਨੇ ਤੇਰੇ ਨਾਲ ਦਗਾ ਕੀਤਾ ਏ, ਕਿ ਤੂੰ ਉਹਦੇ ਨਾਲ।" ਚਾਚੀ ਦਿਲੋਂ ਜੈਨਾਂ ਦੀ ਤਰਫ਼ਦਾਰੀ ਕਰ ਰਹੀ ਸੀ।

"ਚਾਚੀ ਤੇਰੇ ਪੈਰੀਂ ਪੈਨਾ, ਪੁਰਾਣੀਆਂ ਕਬਰਾਂ ਨਾ ਪੁਟਿਆ ਕਰ। ਅਖੇ: ਛਡੇ ਥਾਂ, ਤਾਂ ਕੀ ਲੈਣਾ ਨਾਂ। ਆਪਾਂ ਤਾਂ ਸਾਂਈਂ ਦੇ ਲੜ ਲੱਗ ਕੇ ਪੂਰੇ ਫਕੀਰ ਹੋ ਗਏ ਆਂ।"

"ਫਕੀਰ ਨਹੀਂ, ਆਖ: ਵਲੀ ਬਣ ਗਏ ਆਂ। ਕਿਸੇ ਆਖਿਆ ਸੀ, ਨੌਂ ਸੌ ਚੂਹੇ ਖਾ ਕੇ ਬਿੱਲੀ ਹਾਜਣ ਬਣ ਗਈ।" ਚਾਚੀ ਨੇ ਭਰਵਾਂ ਵਿਅੰਗ ਕੱਸਿਆ।

"ਏਹਾ ਤਾਂ ਦੁੱਖ ਏ, ਪਈ ਚੂਹੇ ਖਾਣ ਤੋਂ ਬਿਨਾਂ ਈ ਬਿੱਲੀ ਬਦਨਾਮ ਹੋ ਗਈ ਏ। ਆਪਾਂ ਬਿਲਕੁਲ ਦੁੱਧ ਧੋਤੇ ਆਂ।" ਚੇਤੂ ਨੇ ਹੱਥ ਉੱਚਾ ਕਰਕੇ ਕਿਹਾ।

"ਹੁਣ ਤਾਂ ਬਿੱਲੀ ਚੂਹਿਆਂ ਦੀ ਥਾਂ ਬਟੇਰੇ ਖਾ ਕੇ ਗੁਜਾਰਾ ਕਰਦੀ ਏ।" ਕੋਲੋਂ ਸ਼ੰਗਾਰੇ ਨੇ ਵੀ ਵੱਤਰ ਵਾਹਿਆ।

"ਪਰ ਬਿੱਲੀ ਦਾ ਸਿਦਕ ਵੇਖ। ਬਟੇਰੇ ਕੱਲ੍ਹੀ ਨਹੀਂ ਖਾਂਦੀ, ਭਰਾਵਾਂ ਨਾਲ ਵੰਡ ਕੇ ਖਾਂਦੀ ਏ।" ਚੇਤੂ ਨੇ ਸ਼ੰਗਾਰੇ ਦੀ ਚੋਟ ਦਾ ਭਰਪੂਰ ਉੱਤਰ ਦਿਤਾ।

"ਛਡ ਦਿਹ ਵੇ, ਮੌਤ ਪੈਣਿਆਂ, ਇਹ ਪਾਪ ਛਡ ਦਿਹ। ਅੰਤ ਰੱਬ ਨੂੰ ਲੇਖਾ

ਦੇਣਾ ਈ" ਚਾਚੀ ਫਿਰ ਪੁੰਨ-ਪਾਪ ਵੱਲੇ ਮੁੜ ਆਈ।

"ਰੱਬ ? ਕਿਸ ਗੱਲ ਦਾ ਲੇਖਾ ਲਵੇਗਾ ਰੱਬ ਮੈਥੋਂ। ਕੀ ਦਿਤਾ ਏ ਉਹਨੇ ਮੈਨੂੰ, ਜਿਸ ਦਾ ਲੇਖਾ ਮੰਗੇਗਾ। ਸਗੋਂ ਮੈਂ ਨਾ ਪੁੱਛਾਂਗਾ ਰੱਬ ਨੂੰ, ਪਈ ਮੈਨੂੰ ਦੁਨੀਆਂ ਵਿਚ ਭੇਜਿਆ ਸਈ, ਤਾਂ ਕੀ ਦੇ ਕੇ। ਘਰ ਨਹੀਂ, ਘਰ ਵਾਲੀ ਨਹੀਂ, ਧੀਆ ਪੁਤਾ ਨਹੀਂ, ਅੰਗ ਸਾਕ ਨਹੀਂ, ਜਮੀਨ ਜੈਦਾਦ ਨਹੀਂ, ਕੱਚਾ ਖੋਲਾ ਏ ਸਿਰ ਲੁਕੋਣ ਨੂੰ, ਤਾਂ ਉਹ ਵੀ ਆਪਣਾ ਨਹੀਂ, ਪਿੰਡ ਦੇ ਸਰਦਾਰਾਂ ਦੀ ਮਾਲਕੀ ਏ। ਮੈਥੋਂ ਰੱਬ ਕਾਹਦਾ ਹਿਸਾਬ ਲਵੇਗਾ। ਸਾਡਾ ਕੋਈ ਹਸਾਬ ਖਾਤਾ ਨਹੀਂ। ਕੋਈ ਰੱਬ ਸਾਥੋਂ ਹਸਾਬ ਨਹੀਂ ਮੰਗ ਸਕਦਾ।" ਉੱਚੀ ਉੱਚੀ ਕਹਿੰਦਾ ਹੋਇਆ ਚੇਤੂ ਬਾਹਰ ਨੂੰ ਚਲਾ ਗਿਆ।

ਚੇਤੂ ਦੇ ਜੀਵਨ ਵਿਚ ਬੜਾ ਫ਼ਰਕ ਆ ਗਿਆ ਸੀ। ਕਦੇ ਉਹਦੇ ਮਨ ਵਿਚ ਪੈਸੇ ਜਮ੍ਹਾ ਕਰਨ ਦਾ ਖ਼ਿਆਲ ਆਇਆ। ਉਹ ਵਾਧੂ ਰੋਟੀਆਂ ਈਦੇ ਜੁਲਾਹੇ ਕੋਲੋਂ ਵੇਚਣ ਲੱਗ ਪਿਆ। ਪਰ ਜੈਨਾ ਦੀ ਬਦਨਾਮੀ ਕਾਰਨ ਉਹ ਓਧਰੋਂ ਦੂਰ ਹੋ ਗਿਆ। ਫਿਰ ਉਹ ਵਧੀਆਂ ਰੋਟੀਆਂ ਸ਼ਾਮ ਨੂੰ ਕੁੱਤਿਆਂ ਨੂੰ ਪਾਉਣ ਲਗ ਪਿਆ। ਉਹ ਰੋਟੀਆਂ ਦੇ ਟੁਕੜੇ ਕਰਕੇ ਝੋਲੀ ਭਰ ਲੈਂਦਾ ਤੇ ਬੂਹਿਓਂ ਬਾਹਰ ਖਲੋ ਕੇ ਉੱਚੀ ਸਾਰੀ ਹੋਕਾ ਦੇਂਦਾ, "ਚਲੋ-ਅ।" ਜਿੱਥੋਂ ਤਕ ਉਹਦੀ ਵਾਜ ਜਾਂਦੀ, ਪਿੰਡ ਦੇ ਅਵਾਰਾ ਕੁੱਤੇ ਸੁਣਦੇ ਸਾਰ ਦੌੜ ਉਠਦੇ। ਦੋ ਮਿੰਟਾਂ ਵਿਚ ਉਹ ਕੁੱਤਿਆਂ ਵਿਚ ਘਿਰਿਆ ਖਲੋਤਾ ਨਜ਼ਰ ਆਉਂਦਾ। "ਬੱਸ ਭਈ! ਖਬਰਦਾਰ। ਦੂਸਰੇ ਨਾਲ ਲੜਨਾ ਝਗੜਨਾ ਨਹੀਂ। ਕਿਸੇ ਦਾ ਹੱਕ ਨਹੀਂ ਖਾਣਾ। ਜੇ ਕਿਸੇ ਦਾ ਖਾਉ ਵੀ, ਤਾਂ ਖਾ ਕੇ ਹਰਾਮ ਨਹੀਂ ਕਰਨਾ। ਮੈਂ ਕਿਹੜਾ ਰੱਬ ਆਂ, ਜੋ ਕਾਣੀ ਵੰਡ ਕਾਰਾਂਗਾ। ਸਭ ਨੂੰ ਬਰਾਬਰ ਹਿੱਸਾ ਮਿਲੇਗਾ। ਖਾਓ, ਮੌਜ ਕਰੋ। ਪਰ ਖਾ ਕੇ ਬੇਵਫਾ ਨਾ ਬਣਿਓ। ਸਮਝਿਆ ?"

ਪਤਾ ਨਹੀਂ, ਚੇਤੂ ਦੀਆਂ ਸਾਰੀਆਂ ਗੱਲਾਂ ਕੁੱਤੇ ਸਮਝਦੇ, ਜਾਂ ਨਹੀਂ। ਪਰ ਜਿਸਨੂੰ ਉਹ ਸੁਣਾਉਂਦਾ, ਉਹ ਜ਼ਰੂਰ ਸਮਝ ਜਾਂਦੀ। ਸਮਾਂ ਮਿਲੇ 'ਤੇ ਉਹ ਵੀ ਕੋਈ ਤਿੱਖੀ ਟਕੋਰ ਲਾ ਕੇ ਬਦਲਾ ਲੈ ਲੈਂਦੀ। ਕਿਸੇ ਕਿਸੇ ਦਿਨ ਤਾਂ ਜੈਨਾ ਕੋਈ ਅਜੇਹੀ ਗੱਲ ਕਹਿ ਦੇਂਦੀ, ਕਿ ਸਾਰੀ ਰਾਤ ਚੇਤੂ ਸੌਂ ਨਾ ਸਕਦਾ।

## ੨੪

ਛੋਟੀ ਛਪੜੀ ਵਿਚ ਛੱਲਾਂ ਹੀ ਕਿੰਨੀਆਂ ਕੁ ਉਠ ਸਕਦੀਆਂ ਹਨ।

ਸੁੱਖੇ ਜੀਵਨ ਦੀ ਕਹਾਣੀ ਹੀ ਕਿੰਨੀ-ਕੁ ਲੰਮੀ ਹੁੰਦੀ ਹੈ। ਬੱਸ, ਗਿੱਦੜ ਾਿੱਦੜੀ ਦੇ ਵਿਆਹ ਜਿੰਨੀ। ਚਮਕਦੀ ਧੁੱਪ ਵਿਚ ਚਾਰ ਛਿੱਟਾਂ ਵਰ੍ਹੀਆਂ ਤੇ ਫੇਰ ਪ ਦੀ ਧੁੱਪ। ਨਾ ਫ਼ਸਲਾਂ ਦੀ ਤੇਹ ਮਿਟਦੀ ਹੈ, ਨਾ ਮੌਸਮ ਵਿਚੋਂ ਗਰਮੀ ਘਟਦੀ , ਉਲਟਾ ਹੁੰਮਸ ਵਧ ਜਾਂਦਾ ਹੈ।

ਚੇਤੂ ਦਾ ਬਟੇਰਿਆਂ ਦੇ ਸ਼ਕਾਰ ਦਾ ਚੱਾ ਵੀ ਲਹਿ ਗਿਆ। ਬੜੀ ਅਨੋਖੀ ਟਨਾ ਘਟੀ ਇਕ ਦਿਨ। ਸਿਰਫ਼ ਇਕੋ ਬਟੇਰਾ ਫਸਿਆ ਉਸ ਦਿਨ। ਦੂਸਰਾ ਾਲੀ ਤੋਂ ਬਾਹਰ ਵਾਰ ਟੀਊਂ ਟੀਊਂ ਕਰ ਰਿਹਾ ਸੀ। ਚੇਤੂ ਜਾਲ ਸਮੇਟਣ ਲੱਗਾ, ਂ ਬਾਹਰਲਾ ਪੰਛੀ ਉਡ ਗਿਆ। ਕਾਬੂ ਆਇਆ ਜਾਨਵਰ ਉਹਨੇ ਪਿੰਜਰੇ ਵਿਚ ਲਿਆ। ਪਿੰਜਰੇ ਵਿਚ ਫਸਿਆ ਕੈਦੀ ਜ਼ੋਰ ਜ਼ੋਰ ਦੀ ਪਟਾਖਿਆ। ਉਹਦੀ ਕ ਭਰੀ ਵਾਜ ਸੁਣਕੇ ਉਡਣ ਵਾਲਾ ਖੇਤ ਦਾ ਚੱਕਰ ਲਾ ਕੇ ਫਿਹ ਨੇੜੇ ਆ ਠਾ। ਇਕ ਪਿੰਜਰੇ ਵਿਚ ਟੀਊਂ ਟੀਊਂ ਕਰਦਾ, ਇਕ ਦਸ ਕਦਮਾਂ ਦੀ ਵਿੱਥ ਤੇ ਬਾਹਰ ਬੈਠਾ। ਦੋਹਾਂ ਦੀ ਵਾਜ ਵਿਚ ਵਿਛੋੜੇ ਦੀ ਹੂਕ ਸੀ, ਦਰਦ ਸੀ, ਜਿਸ ਚੇਤੂ ਵਰਗਾ ਅਨਪੜ੍ਹ ਬੰਦਾ ਵੀ ਮਹਿਸੂਸ ਕਰਨੋ ਨਾ ਰਿਹਾ। ਇਕਵਾਰ ਉਹਦੇ ਲ ਵਿਚ ਆਈ, ਕਿ ਉਹ ਬਟੇਰੇ ਨੂੰ ਛੱਡ ਦੇਵੇ, ਪਰ ਉਹਦਾ ਸ਼ਕਾਰੀ ਸੁਭਾ ਨਿਆਂ ਨਾ। 'ਚਲੋ, ਇਸ ਨੂੰ ਮਾਰਾਂਗੇ ਨਹੀਂ, ਪਾਲ ਲਵਾਂਗੇ। ਇਹਦੀ ਮਦਦ ਲ ਹੋਰ ਬਟੇਰੇ ਫੜਿਆ ਕਰਾਂਗੇ।' ਉਸ ਵੇਲੇ ਚੇਤੂ ਏਨਾ ਹੀ ਸੋਚ ਸਕਿਆ।

ਉਹ ਮੋਢੇ 'ਤੇ ਜਾਲ ਸੁਟ ਕੇ ਤੇ ਹੱਥ ਵਿਚ ਪਿੰਜਰਾ ਲਟਕਾ ਕੇ ਪਿੰਡ ਨੂੰ ੜ ਪਿਆ। ਪਿੰਜਰੇ ਵਾਲਾ ਪੰਛੀ ਬੜੇ ਜ਼ੋਰ ਨਾਲ ਚੀਕਿਆ। ਓਨੇ ਹੀ ਜ਼ੋਰ ਨਾਲ ਹ ਪਿੰਜਰੇ ਦੀਆਂ ਸੀਖਾਂ ਨਾਲ ਭੁੜਕ ਭੁੜਕ ਕੇ ਵੱਜਣ ਲੱਗਾ। ਕੱਦ ਤੋਂ ਭਾਸਦਾ , ਕਿ ਉਹ ਨਰ-ਪੰਛੀ ਸੀ। ਸਾਥੀ ਦੀ ਵੇਦਨਾ ਭਰੀ ਵਾਜ ਸੁਣ ਕੇ ਸਾਥਣ ਵੀ ੇ ਹੀ ਦਰਦ ਨਾਲ ਤੜਪਦੀ ਹੋਈ ਉਹਦੇ ਨਾਲ ਨਾਲ ਉਡਣ ਲਗੀ। ਟੀਊਂ

ਟੀਊਂ ਕਰਦੀ ਉਹ ਐਧਰੋਂ ਉਡ ਕੇ ਔਧਰ ਤੇ ਔਧਰੋਂ ਐਧਰ ਆ ਬਹਿੰਦੀ। ਪੰਜ-ਛੇ ਪੈਲੀਆਂ ਉਹ ਏਸੇ ਤਰਾਂ ਵਿਲਕਦੀ, ਚੇਤੂ ਦੇ ਮਗਰ ਉਡਾਰੀਆਂ ਮਾਰਦੀ ਗਈ।

ਕੁਛ ਸੋਚਕੇ ਚੇਤੂ ਖਲੋ ਗਿਆ। ਸਾਮ੍ਹਣੇ ਪਿੰਜਰਾ ਰੱਖ ਕੇ ਉਹ ਦੋ ਮਿੰਟ ਕਿਸੇ ਡੂੰਘੀ ਵਿਚਾਰ ਵਿਚ ਡੁੱਬਾ ਰਿਹਾ। ਬਟੇਰੀ ਦਸਾਂ-ਕੁ ਕਰਮਾਂ ਦੀ ਵਿਥ 'ਤੇ ਉਹਦੇ ਉਦਾਲੇ ਚੱਕਰ ਕਢ ਰਹੀ ਸੀ। ਚੇਤੂ ਨੇ ਸਹਿਜ ਨਾਲ ਪਿੰਜਰੇ ਦਾ ਬੂਹਾ ਖੁਹਲਿਆ। ਬਟੇਰੇ ਨੂੰ ਹੱਥ ਵਿਚ ਲੈ ਕੇ ਉਹ ਵਾਹਵਾ ਚਿਰ ਪੋਲਾ ਪੋਲਾ ਪਲੋਸਦਾ ਰਿਹਾ। ਉਹਨੂੰ ਸਾਂਈਂ ਦੀ ਸਲਾਹ ਯਾਦ ਆ ਗਈ। 'ਚੇਤੂ! ਕਿਸੇ ਦਿਨ ਕੋਈ ਚੰਗਾ ਬਟੇਰਾ ਕਾਬੂ ਆ ਗਿਆ, ਤਾਂ ਆਪਾਂ ਉਹਨੂੰ ਪਾਲਾਂਗੇ। ਉਹਨੂੰ ਲੜਨਾ ਸਖਾਵਾਂਗੇ, ਤੇ ਫੇਰ ਰੰਗ ਸ਼ਾਹ ਦੇ ਤਖੀਏ ਵਿਚ ਕਿਸੇ ਮੰਨੇ ਹੋਏ ਪਹਿਲਵਾਨ ਨਾਲ ਲੜਾਵਾਂਗੇ।'

'ਠੀਕ ਏ। ਇਹ ਜੋੜੀ ਬੜੀ ਵਧੀਆ ਰਹੇਗੀ।' ਵਿਚਾਰ ਆਉਂਦਿਆਂ ਚੇਤੂ ਦਾ ਮਨ ਲਲਚਾ ਗਿਆ। ਉਹਨੇ ਪਤਲਾ ਜਿਹਾ ਧਾਗਾ ਬਟੇਰੇ ਦੀ ਲੱਤ ਨਾਲ ਬੰਨ੍ਹ ਕੇ ਉਹਨੂੰ ਪਿੰਜਰੇ ਦੇ ਅੰਦਰ ਹੀ ਬੂਹੇ ਦੇ ਸਾਮ੍ਹਣੇ ਪਾਸੇ ਵਾਲੀ ਸੀਖ ਨਾਲ ਬੰਨ੍ਹ ਦਿਤਾ। ਇਸਤਰਾਂ ਉਹ ਅੰਦਰੇ ਪਰ ਫੜ-ਫੜਾ ਸਕਦਾ ਸੀ, ਪਰ ਉਡਕੇ ਪਿੰਜਰੇ ਤੋਂ ਬਾਹਰ ਨਹੀਂ ਸੀ ਜਾ ਸਕਦਾ। ਪਿੰਜਰੇ ਦਾ ਬੂਹਾ ਉਹਨੇ ਖੁਹਲ ਦਿਤਾ। ਫਿਰ ਸੀਖਾਂ ਵਿਚਦੀ ਲੰਘਾ ਕੇ ਇਕ ਰੱਸੀ ਏਸ ਢੰਗ ਨਾਲ ਬੰਨ੍ਹ ਦਿਤੀ, ਜਿਸਨੂੰ ਦੂਰੋਂ ਖਿਚਣ ਨਾਲ ਬੂਹਾ ਬੰਦ ਹੋ ਜਾਏ। ਰੱਸੀ ਫੜਕੇ ਉਹ ਪਿੰਜਰੇ ਤੋਂ ਪੰਜ-ਸੱਤ ਕਰਮਾਂ ਦੂਰ ਖਲੀ ਝਾੜੀ ਉਹਲੇ ਜਾ ਬੈਠਾ। ਬਟੇਰੀ ਨੇ ਵੇਖਿਆ, ਕਿ ਸ਼ਿਕਾਰੀ ਕੋਲ ਨਹੀਂ, ਤਾਂ ਉਡਕੇ ਪਿੰਜਰੇ ਦੇ ਕੋਲ ਆ ਬੈਠੀ। ਦੋਵੇਂ ਪੰਛੀ ਬਿਹਬਲ ਵਾਜ ਵਿਚ ਟੀਊਂ ਟੀਊਂ ਕਰਨ ਲਗੇ, ਜਿਵੇਂ ਉਹ ਚਿਰਾ ਦੇ ਵਿਛੜੇ ਹੋਏ ਇਕ ਦੂਸਰੇ ਅੱਗੇ ਦਿਲ ਦਾ ਦੁੱਖ ਫੋਲ ਰਹੇ ਹੋਣ। ਉਹ ਪਿੰਜਰੇ ਦੀਆਂ ਸੀਖਾਂ ਦੇ ਵਿਚਦੀ ਇਕ ਦੂਸਰੇ ਵੱਲ ਚੁੰਝਾਂ ਵਧਾਉਂਦੇ, ਪਰ ਕੈਦਖ਼ਾਨੇ ਦੀ ਦੀਵਾਰ ਉਹਨਾਂ ਦੀ ਪੇਸ਼ ਨਾ ਜਾਣ ਦੇਂਦੀ। ਬਟੇਰੀ ਲੱਗੀ ਪਿੰਜਰੇ ਦੀਆਂ ਪਰਦਖਣਾ ਕਰਨ। ਜਿਸ ਪਾਸੇ ਉਹ ਹੁੰਦੀ, ਬਟੇਰਾ ਓਸੇ ਪਾਸੇ ਭੁੜਕ ਕੇ ਟੀਊਂ ਟੀਊਂ ਕਰਨ ਲਗ ਪੈਂਦਾ। ਤਿਨ ਚਾਰ ਚੱਕਰ ਲਾਉਣ ਉਤੇ ਬਟੇਰੀ ਨੂੰ ਪਿੰਜਰੇ ਦਾ ਬੂਹਾ ਲਭ ਪਿਆ ਤੇ ਉਹ ਟਪੋਸੀ ਮਾਰ ਕੇ ਕੈਦਖ਼ਾਨੇ ਵਿਚ ਜਾ ਵੜੀ। ਚੇਤੂ ਨੇ ਸਹਿਜ ਨਾਲ ਰੱਸੀ ਖਿੱਚੀ ਤੇ ਕੈਦਖ਼ਾਨੇ ਦਾ ਬੂਹਾ ਬੰਦ ਹੋ ਗਿਆ।

ਪਰ ਭੋਲੇ ਪੰਛੀ ਇਸ ਪਾਸਿਓਂ ਬਿਲਕੁਲ ਬੇਫ਼ਿਕਰ ਸਨ। ਉਹ ਇਕ ਦੂਸਰੇ

ਨਾਲ ਪਿਆਰ ਕਰ ਰਹੇ ਸਨ, ਆਪਣੀ ਭਾਸ਼ਾ ਵਿਚ ਦਿਲਾਂ ਦੀਆਂ ਪੀੜਾਂ ਸਾਂਝੀਆਂ ਕਰ ਰਹੇ ਸਨ। ਕਦੇ ਉਹ ਇਕ ਦੂਸਰੇ ਦੀ ਚੁੰਝ ਵਿਚ ਚੁੰਝ ਪਾਉਂਦੇ, ਕਦੇ ਦੂਸਰੇ ਦੀ ਧੌਣ ਦੇ ਕੂਲੇ ਕੂਲੇ ਖੰਭਾਂ ਨੂੰ ਚੁੰਝ ਨਾਲ ਖੁਰਕਣ ਲਗ ਪੈਂਦੇ। ਟੀਊਂ ਟੀਊਂ ਦੀ ਮੱਠੀ ਮੱਠੀ ਵਾਜ, ਤੇ ਹਲਕੀ ਹਲਕੀ ਖੰਭਾਂ ਦੀ ਸਰਸਰਾਹਟ।

ਚੇਤੂ ਸਾਮ੍ਹਣੇ ਬੈਠਾ ਇਹ ਖੇਡ ਵੇਖ ਰਿਹਾ ਸੀ। ਨਾਲ ਹੀ ਉਹ ਸੋਚ ਰਿਹਾ ਸੀ, 'ਰੱਬ ਨੇ ਹਰ ਸ਼ੈ ਦਾ ਜੋੜਾ ਬਣਾਇਆ ਏ। ਇਹ ਖੰਭਾ ਦੀ ਮੁੱਠ, ਨਿੱਕੇ ਨਿੱਕੇ ਪੰਛੀ। ਇਹਨਾਂ ਦਾ ਵੀ ਜੋੜਾ ਏ। ਇਕ ਪਿੰਜਰੇ ਦਾ ਕੈਦੀ ਬਣ ਗਿਆ, ਤਾਂ ਦੂਸਰਾ ਉਹਦੇ ਨਾਲ ਹੀ ਆ ਫਸਿਆ। ਸਾਥੀ ਤੋਂ ਵਿਛੜ ਕੇ ਉਹ ਇਕੱਲਾ ਰਹਿਣਾ ਨਹੀਂ ਮੰਨਿਆਂ। ਇਕੱਲੇ ਦਾ ਜਿਉਣ ਵੀ ਕਾਹਦਾ। ਰਾਮਾ! ਹੋਰ ਸਭ ਜੋੜੇ ਜੋੜੇ। ਇਕ ਮੈਂ ਹੀ ਇਕੱਲਾ ਹਾਂ। ਐਡੀ ਵੱਡੀ ਦੁਨੀਆਂ ਵਿਚ ਇੱਕ, ਇਕੱਲੀ ਜਾਨ। ਅਸੀਂ ਵੀ ਅੱਗੇ ਚੱਲ ਕੇ ਆਖਾਂਗੇ, ਪਈ ਅਸੀਂ ਜਿਉਂ ਕੇ ਵੇਖਿਆ ਸੀ। ਝੂਠ। ਕੋਈ ਜਿਉਣ ਨਹੀਂ ਕੱਲ੍ਹੇ ਦਾ। ਨਰਕ ਨਾਲੋਂ ਵੀ ਭੈੜਾ। ਇਹ। ਇਹਨਾਂ ਦੀ ਜੋੜੀ ਜਿਉਂਦੀ ਰਹੇ। ਮੈਂ ਇਹਨਾਂ ਨੂੰ ਮਾਰਾਂਗਾ ਨਹੀਂ। ਸਗੋਂ ਮੈਂ ਇਹਨਾਂ ਨੂੰ ਪਾਲਾਂਗਾ। ਜਿਵੇਂ ਲੋਕ ਬੱਚਿਆਂ ਨੂੰ ਪਾਲਦੇ ਨੇ। ਇਹ ਜੋੜਾ ਏ। ਇਹ ਆਂਡੇ ਦੇਣਗੇ। ਫਿਰ ਆਂਡਿਆਂ ਵਿਚੋਂ ਬੱਚੇ ਨਿਕਲਨਗੇ। ਉਹ ਜਨਮ ਤੋਂ ਹੀ ਮੇਰੇ ਨਾਲ ਹਿਲ ਜਾਣਗੇ, ਜਿਵੇਂ ਰਾਖਵੇਂ ਕਬੂਤਰ। ਠੀਕ ਏ। ......ਪਰ ਅੱਜ ਤਕ ਪਤਾ ਨਹੀਂ, ਮੈਂ ਏਹੋ ਜੇਹੇ ਕਿੰਨੇ ਜੋੜੇ ਵਿਛੋੜੇ ਹੋਣਗੇ। ਕਿਸੇ ਜੋੜੇ ਦਾ ਬਟੇਰਾ ਕਾਬੂ ਆ ਗਿਆ ਹੋਵੇਗਾ। ਕਿਸੇ ਜੋੜੇ ਦੀ ਬਟੇਰੀ ਸਾਡੇ ਢਿੱਡਾਂ ਵਿਚ ਪੈ ਗਈ ਹੋਵੇਗੀ। ਤੇ ਬਾਕੀ ਦਾ ਇਕੱਲ੍ਹਾ ਸਾਥੀ ਰਹਿ ਗਿਆ ਹੋਵੇਗਾ ਮੇਰੇ ਵਾਂਗ ਹਉਕੇ ਭਰਨ ਜੋਗਾ। ਉਹ ਤੜਫ ਤੜਫ ਕੇ ਮਰ ਗਿਆ ਹੋਵੇਗਾ। ਕਿਸੇ ਜੋੜੇ ਦੇ ਛੋਟੇ ਛੋਟੇ ਬੋਟ ਪਿਛੇ ਰਹਿ ਗਏ ਹੋਣਗੇ। ਉਹ ਨਿਉਲਾਂ ਨੇ ਖਾ ਲਏ ਹੋਣਗੇ। ਰੁਹ-ਹੋ! ਚੇਤੂ ਬੰਦਿਆ! ਉਹਨਾਂ ਸਾਰਿਆਂ ਦਾ ਪਾਪ ਤੇਰੇ ਸਿਰ ਏ। ਠੀਕ ਚਾਚੀ ਆਹੰਦੀ ਸੀ, ਇਹ ਪਾਪ ਨਾ ਕਰਿਆ ਕਰ। ਸੱਚਮੁੱਚ ਈ ਇਹ ਪਾਪ ਏ। ਪਿਛਲੇ ਜਨਮ ਖਵਰੇ ਕੀ ਕੀ ਪਾਪ ਕੀਤੇ ਹੋਣਗੇ, ਜਿਸਦਾ ਫਲ ਹੁਣ ਭੋਗ ਰਹੇ ਆਂ। ਹੁਣ ਅੱਗਾ ਭਾਰੂ ਕਾਹਨੂੰ ਕਰੀਏ। ਬੱਸ, ਹੁਣ ਹਮੇਸ਼ਾਂ ਵਾਸਤੇ ਬੱਸ। ਅੱਜ ਤੋਂ ਇਹ ਪਾਪ ਨਹੀਂ ਕਰਾਂਗਾ।'

"ਬੱਸ ਭਈ ਸਾਂਈਂ! ਅੱਜ ਤੋਂ ਇਹ ਕੰਮ ਬੰਦ। ਆਹ ਸਾਂਭ ਲੈ ਜਾਲ।

ਆਪਣੀ ਤੋਵਾ।" ਕਹਿੰਦਾ ਹੋਇਆ ਚੇਤੂ ਸਾਂਈਂ ਦੇ ਸਾਮ੍ਹਣੇ ਬਹਿ ਗਿਆ।

"ਪਰ, ਹੋਇਆ ਕੀ ਏ ?" ਸਾਂਈਂ ਨੇ ਕੁਝ ਹੈਰਾਨੀ ਨਾਲ ਪੁਛਿਆ।

"ਸੁਣ ਲੈ।" ਤੇ ਚੇਤੂ ਨੇ ਸਾਰੀ ਕਹਾਣੀ ਕਹਿ ਸੁਣਾਈ।

"ਅਫ਼ਰੀਨ ਏ ਭਈ, ਇਹਦੀ ਵਫ਼ਾਦਾਰੀ ਦੇ। ਅਖੇ: ਲਾਈਏ ਤਾਂ, ਤੋੜ ਨਿਭਾਈਏ। ਇਹਨੂੰ ਆਹੰਦੇ ਏ ਸੱਚੀ ਪ੍ਰੀਤੀ। ਉਹੋ ਜੇਹੀਆਂ ਜਨਾਨੀਆਂ ਨਾਲੋਂ ਤਾਂ ਇਹ ਬਟੇਰੀ ਈ ਚੰਗੀ ਸਾਬਤ ਹੋਈ।" ਸਾਂਈਂ ਦੀਆਂ ਅਨੁਭਵ ਦੀਆਂ ਅੱਖਾਂ ਉਸ ਵੇਲੇ ਬਹੁਤ ਦੂਰ ਵੇਖ ਰਹੀਆਂ ਸਨ।

"ਸਾਂਈਂ ! ਸਾਨੂੰ ਕਿਹੜਾ ਤਜਰਬਾ ਏ। ਹੋ ਸਕਦਾ ਏ ਕੋਈ ਜਨਾਨੀਆਂ ਇਹਦੇ ਨਾਲੋਂ ਵੀ ਚੰਗੀ ਨਭਾਉਂਦੀਆਂ ਹੋਣ। ਸਾਰੀਆਂ ਤਾਂ ਇਕੋ ਜੇਹੀਆਂ ਨਹੀਂ ਹੁੰਦੀਆਂ। ਆਪਣੇ ਪਿੰਡ ਵਿਚ ਈ ਵੇਖ ਲੈ ਖਾਂ। ਇਕ ਦੋਂਹ ਨੂੰ ਛਡ ਕੇ ਬਾਕੀ ਕਿੰਨੀਆਂ ਚੰਗੀਆਂ ਨੇ। ਪਰ ਛੱਡੋ। ਆਪਾਂ ਪਾਣੀ ਰਿੜਕ ਕੇ ਕੀ ਲੈਣਾ ਏਂ। ਆਪਾਂ ਸ਼ਕਾਰ ਅੱਜ ਤੋਂ ਛਡਿਆ। ਇਹਨਾਂ ਦੋਹਾਂ ਨੂੰ ਬੱਚਿਆਂ ਵਾਂਗ ਪਾਲਾਂਗੇ। ਅਸੀਂ ਸਮਝਾਂਗੇ, ਸਾਡਾ ਸਭ ਕੁਛ ਏਹਾ ਈ ਨੇ।" ਚੇਤੂ ਨੇ ਗੱਲ ਮੁਕਾ ਦਿਤੀ।

ਚੇਤੂ ਨੇ ਸਚਮੁਚ ਹੀ ਉਹਨਾਂ ਨੂੰ ਬੱਚਿਆਂ ਵਾਂਗ ਪਾਲਣਾ ਸ਼ੁਰੂ ਕਰ ਦਿਤਾ। ਉਹ ਆਪ ਇਕ ਵੇਲੇ ਰੋਟੀ ਨੂੰ ਦੇਰ ਕਰ ਲੈਂਦਾ, ਪਰ ਉਹਨਾਂ ਨੂੰ ਦਾਣੇ ਪਾਣੀ ਤੋਂ ਕੁਵੇਲਾ ਨਾ ਹੋਣ ਦੇਂਦਾ। ਉਹਨੇ ਸੁਣਿਆਂ, ਕਿ ਬਟੇਰਿਆਂ ਦੀ ਮਨ-ਭਾਉਂਦੀ ਚੋਗ ਕੰਙਣੀ ਤੇ ਚੀਣਾ ਹੈ। ਇਕ ਦਿਨ ਸ਼ਹਿਰੋਂ ਜਾ ਕੇ ਉਹ ਛੇ ਮਹੀਨਿਆਂ ਦੀ ਖ਼ੁਰਾਕ ਲੈ ਆਇਆ। ਉਹ ਸਾਂਈਂ ਰੰਗ ਸ਼ਾਹ ਦੇ ਤਕੀਏ ਵੀ ਗਿਆ। ਉਹ ਬਟੇਰ-ਬਾਜ਼ਾਂ ਦਾ ਪਰਸਿਧ ਅੱਡਾ ਸੀ। ਉਹਨੇ ਪੁਰਾਣੇ ਉਸਤਾਦਾਂ ਤੋਂ ਬਟੇਰਿਆਂ ਦੇ ਪਾਲਣ ਵਾਸਤੇ ਬਹੁਤ ਜਾਣਕਾਰੀ ਹਾਸਲ ਕੀਤੀ। ਇਸ ਸਿੱਖਿਆ ਬਦਲੇ ਉਹਨੇ ਸਾਂਈਂ ਮੀਰ ਅਲੀ ਸ਼ਾਹਬ ਨੂੰ ਸਵਾ ਰੁਪਇਆ ਨਿਆਜ਼ ਵੀ ਚੜ੍ਹਾਈ। ਸਾਂਈਂ ਨੇ ਇਕ ਨਿਪੁੰਨ ਉਸਤਾਦ ਵਾਂਗ ਡੇਢ ਘੰਟਾ ਲੈਕਚਰ ਝਾੜਿਆ।

"ਵੇਖ ਭਾਈ ਚੇਤ ਰਾਮਾ ! ਬਟੇਰੇ ਪਾਲਣਾ ਐਰੇ ਗੈਰੇ ਦਾ ਕੰਮ ਨਹੀਂ। ਪੰਛੀ ਪਾਲਣਾ, ਗੁੰਗੇ ਬੱਚੇ ਨੂੰ ਪਾਲਣ ਨਾਲੋਂ ਵੀ ਔਖਾ ਏ। ਉਹਨੇ ਸਾਡੀ ਸਮਝਣੀ ਨਹੀਂ, ਆਪਣੀ ਕਹਿਣੀ ਨਹੀਂ। ਪਰ ਪੀਰ ਮੁਰਸ਼ਦ ਦਾ ਚੰਡਿਆ ਹੋਇਆ ਇਹਨਾਂ ਗੁੰਗੇ ਪੰਛੀਆਂ ਦੀਆਂ ਸਭ ਰਮਜ਼ਾਂ ਸਮਝ ਲੈਂਦਾ ਏ। ਲੈ ਸੁਣ।"

ਸਾਂਈਂ ਨੇ ਸ਼ਭ ਭੇਤ ਪੂਰੇ ਵੇਰਵੇ ਨਾਲ ਚੇਤੂ ਨੂੰ ਸਮਝਾ ਦਿਤੇ। ਬਟੇਰਿਆਂ

ਖ਼ੁਰਾਕ ਵਜੋਂ ਕੀ ਕੀ ਚੀਜ਼, ਕਿੰਨੀ ਕਿੰਨੀ ਤੇ ਕਦੋਂ ਦੇਣੀ ਚਾਹੀਦੀ ਹੈ। ਹੜੀ ਰੁੱਤ ਵਿਚ ਉਹ ਵਧੇਰੇ ਕਿਹੜੀ ਚੀਜ਼ ਪਸੰਦ ਕਰਦੇ ਹਨ। ਫਿਰ ਹੱਥਾਂ ਵਿਚ ਲਾਉਣ ਵਾਸਤੇ ਉਹਨੂੰ ਕਿਵੇਂ ਪਕੜਨਾ ਚਾਹੀਦਾ ਹੈ, ਕਿੰਨੀ ਕੁ ਧੌਣ ਹੱਥ ਚੋਂ ਹਰ ਰਹਿਣੀ ਚਾਹੀਦੀ ਹੈ, ਤੇ ਉਂਗਲਾਂ ਦਾ ਉਸ ਉਤੇ ਕਿੰਨਾ ਕੁ ਦਬਾਅ ਪਾਉਣਾ ਹੀਦਾ ਹੈ। ਇਸ ਤਰਾਂ ਉਸਤਾਦੀ ਢੰਗ ਨਾਲ ਸਿਧਾਇਆ ਹੋਇਆ ਬਟੇਰਾ ਬੜਾ ਗਿਆਕਾਰ ਬਣ ਜਾਂਦਾ ਹੈ। ਫਿਰ ਉਹਨੂੰ ਖੁਲ੍ਹਾ ਵੀ ਛਡ ਦਿਹੋ, ਤਾਂ ਉਹ ਲਕ ਦੇ ਮਗਰ ਲੱਗਾ ਫਿਰੇਗਾ।

ਚੇਤੂ ਨੇ ਸਾਰੀਆਂ ਗੱਲਾਂ ਪੱਲੇ ਬੰਨ੍ਹ ਲਈਆਂ। ਉਹਨੂੰ ਇਕ ਰੁਝੇਵਾਂ ਮਿਲ ਆ। ਨਿਰਾਸ ਜੀਵਨ ਨੂੰ ਇਕ ਆਸਰਾ। ਉਹ ਦੋਵੇਂ ਪੰਛੀ ਵੀ ਛੇਤੀ ਹੀ ਹਦੇ ਨਾਲ ਹਿਲ ਗਏ। ਉਹਨਾਂ ਵਾਸਤੇ ਉਹਨੇ ਬਹੁਤ ਸੁੰਦਰ ਪਿੰਜਰਾ ਵਾਇਆ। ਉਹ ਆਪਣੀ ਤਲੀ ਉਤੇ ਕਦੇ ਚੂਰੀ ਤੇ ਕਦੇ ਕੰਗਣੀ ਦੇ ਦਾਣੇ ਕੇ ਉਹਨਾਂ ਨੂੰ ਚੋਗਾ ਚੁਗਾਉਂਦਾ। ਉਹ ਦੋਵੇਂ ਵੀ ਚੇਤੂ ਨਾਲ ਬਹੁਤ ਹੀ ਲ-ਮਿਲ ਗਏ। ਉਹਨੇ ਬਟੇਰੇ ਦਾ ਨਾਮ ਰਖਿਆ 'ਫੁਮ੍ਹਣ' ਤੇ ਬਟੇਰੀ ਦਾ ਨਾਮ ਦਰੀ'। ਵੇਖਣ ਵਾਲਿਆਂ ਵਾਸਤੇ ਉਹ ਦੋਵੇਂ ਇਕੋ ਰੂਪ ਸਨ, ਸਿਰਫ਼ ਬਟੇਰੇ। ਚੇਤੂ ਜਾਣਦਾ ਸੀ, ਕਿ ਉਹਨਾਂ ਵਿਚੋਂ ਫੁਮ੍ਹਣ ਕਿਹੜਾ ਹੈ ਤੇ ਸੁੰਦਰੀ ਕੌਣ ਹੈ। ਵਾਜ ਦੇਂਦਾ, ਸੁੰਦਰੀ! ਤਾਂ ਸੁੰਦਰੀ ਟਪੋਸੀ ਮਾਰ ਕੇ ਉਹਦੇ ਹੱਥ ਉਤੇ ਆ ਦੀ। ਚੂਰੀ ਦੇ ਭੋਰੇ ਚੁਗਦੀ ਉਹ ਨਾਲ ਟੀਊਂ ਟੀਊਂ ਵੀ ਕਰਦੀ ਰਹਿੰਦੀ, ਉਹ ਹਾਣੀ ਨੂੰ ਚਿੜਾ ਰਹੀ ਹੋਵੇ, ਕਿ ਵੇਖ ਲੈ, ਮੈਂ ਤੇਥੋਂ ਬਾਜੀ ਲੈ ਗਈ। ਫੁਮ੍ਹਣ ਆਪਣੇ ਪੈਰਾਂ ਉਤੇ ਲਾਟੂ ਵਾਂਗ ਘੁੰਮਦਾ ਟੀਊਂ ਟੀਊਂ ਦੀ ਵਾਜ ਵਿਚ ਪਰਗਟ ਕਰਦਾ ਰਹਿੰਦਾ।

"ਤੂੰ ਹੁਣ ਬੱਸ।" ਚੇਤੂ ਬਟੇਰੀ ਨੂੰ ਪੁਚਕਾਰ ਕੇ ਕਹਿੰਦਾ। ਉਹ ਟਪੋਸੀ ਕੇ ਹੱਥ ਤੋਂ ਹੇਠਾਂ ਹੋ ਬਹਿੰਦੀ ਤੇ ਪਹੁੰਚਿਆਂ ਵਿਚ ਅੜਾ ਅੜਾ 'ਕੇ ਚੁੰਝ ਕਰਨ ਲਗ ਪੈਂਦੀ।

ਚੇਤੂ ਕੌਲੀ ਵਿਚੋਂ ਥੋੜੀ ਜੇਹੀ ਹੋਰ ਚੂਰੀ ਚੁਕ ਕੇ ਹੱਥ ਦੀ ਤਲੀ 'ਤੇ ਧਰਦਾ ਤੇ ਹੀ ਬਟੇਰੇ ਵੱਲੇ ਵੇਖਦਾ ਹੋਇਆ ਪਿਆਰ ਨਾਲ ਕਹਿੰਦਾ, "ਆ ਭਈ ਫੁਮ੍ਹਣਾ! ਤੇਰੀ ਵਾਰੀ ਏ।" ਫੁਮ੍ਹਣ ਝੱਟ ਟਪੋਸੀ ਮਾਰ ਕੇ ਹੱਥ 'ਤੇ ਹੋ ਬਹਿੰਦਾ ਤੇ ਚੂਰੀ ਹੋਇਆ ਟੀਊਂ ਟੀਊਂ ਕਰਕੇ ਮਨ ਦੀ ਸੰਤੁਸ਼ਟਤਾ ਪਰਗਟ ਕਰਦਾ। ਸੁੰਦਰੀ

ਓਸੇ ਤਰਾਂ ਲਾ-ਪਰਵਾਹੀ ਨਾਲ ਖੰਭਾਂ ਵਿਚ ਚੁੰਝ ਫੇਰਦੀ ਹੌਲੀ ਹੌਲੀ ਟੀਊਂ ਟੀਊਂ ਦਾ ਉੱਤਰ ਦੇਂਦੀ ਰਹਿੰਦੀ। ਚੇਤੂ ਨੂੰ ਇਉਂ ਭਾਸਦਾ, ਜਿਵੇਂ ਉਹ ਆਪਣੀ ਬੋਲੀ ਵਿਚ ਕਹਿ ਰਹੀ ਹੋਵੇ, 'ਮੰਨਿਆਂ, ਤੂੰ ਮਰਦ ਏਂ, ਪਰ ਮਾਲਕ ਦੀ ਨਜ਼ਰ ਵਿਚ ਤੇਰੇ ਨਾਲੋਂ ਮੇਰੀ ਕੀਮਤ ਵਧੇਰੇ ਹੈ। ਤੈਨੂੰ ਹਮੇਸ਼ਾਂ ਮੇਰੀ ਜੂਠੀ ਚੂਰੀ ਖਾਣੀ ਪੈਂਦੀ ਏ।'

"ਮੰਨਿਆਂ, ਭਈ ਮੰਨਿਆਂ। ਤੁਸੀਂ ਮੇਰੇ ਨਾਲੋਂ ਚੰਗੇ ਓ। ਤੁਸੀਂ ਜੋੜਾ ਤਾਂ ਹੋ। ਤੇ ਚੇਤੂ ਵਚਾਰਾ। ਏਡੀ ਵੱਡੀ ਦੁਨੀਆਂ ਵਿਚ ਇਕੱਲਾ। ਚਲੋ, ਹੁਣ ਮੈਂ ਵੀ ਇਕੱਲਾ ਨਹੀਂ ਰਿਹਾ। ਹੁਣ ਮੇਰੇ ਸਾਥੀ ਤੁਸੀਂ ਹੋ।" ਉਹਨਾਂ ਨੂੰ ਪਿਆਰ ਕਰਦਿਆਂ ਵੇਖ ਕੇ ਚੇਤੂ ਆਪਣੇ ਆਪ ਨਾਲ ਗੱਲਾਂ ਕਰਨ ਲੱਗ ਪੈਂਦਾ।

ਚੇਤੂ ਆਪਣੇ ਬਟੇਰਿਆਂ ਨਾਲੋਂ ਓਨਾ ਚਿਰ ਵਿਛੜਦਾ, ਜਿੰਨਾ ਚਿਰ ਉਹਦੇ ਮੋਢੇ ਉਤੇ ਘੜਾ ਹੁੰਦਾ। ਉਸ ਹਾਲਤ ਵਿਚ ਉਹ ਉਹਨਾਂ ਨੂੰ ਨਾਲ ਨਹੀਂ ਸੀ ਰੱਖ ਸਕਦਾ। ਪਰ ਰੋਟੀਆਂ ਦੀ ਉਗਰਾਹੀ ਵੇਲੇ ਉਹ ਪਿੰਜਰਾ ਬਾਂਹ ਵਿਚ ਲਟਕਾ ਲੈਂਦਾ। ਉਹਦੇ ਉੱਚੇ ਚੁਕੇ ਹੋਏ ਹੱਥ ਉਤੇ ਰੋਟੀਆਂ ਵਾਲਾ ਛਾਬਾ ਹੁੰਦਾ, ਤੇ ਬਾਂਹ ਵਿਚ ਹੇਠਾਂ ਲਮਕਦਾ ਪਿੰਜਰਾ। ਗਲੀ ਵਿਚ ਤੁਰਿਆ ਜਾਂਦਾ ਉਹ ਫੁਮਣ ਤੇ ਸੁੰਦਰੀ ਨਾਲ ਗੱਲਾਂ ਕਰਦਾ ਜਾਂਦਾ। ਘਰ ਆਕੇ ਉਹ ਪਹਿਲਾਂ ਉਹਨਾਂ ਨੂੰ ਚੂਰੀ ਖੁਆਉਂਦਾ ਤੇ ਫੇਰ ਆਪ ਰੋਟੀ ਖਾਂਦਾ।

ਪੇਟ-ਪੂਜਾ ਕਰਕੇ ਉਹ ਸਾਂਈਂ ਦੇ ਤਕੀਏ ਨੂੰ ਤੁਰ ਪੈਂਦਾ। ਖ਼ਾਲੀ ਪਿੰਜਰਾ ਉਹਦੀ ਬਾਂਹ ਵਿਚ ਲਟਕਦਾ ਹੁੰਦਾ, ਤੇ ਬਟੇਰੇ ਦੋਵੇਂ ਉਹਦਿਆਂ ਹੱਥਾਂ ਵਿਚ। ਉਹ ਇਕ ਪੰਛੀ ਨੂੰ ਇਕ ਹੱਥ ਵਿਚ ਤੇ ਇਕ ਨੂੰ ਦੂਸਰੇ ਵਿਚ ਪਲੋਸਦਾ ਜਾਂਦਾ। ਨਾਲ ਹੀ ਉਹ ਵਾਰੀ ਵਾਰੀ ਦੋਹਾਂ ਨੂੰ ਮੂੰਹ ਕੋਲ ਲੈ ਜਾ ਕੇ ਹੌਲੀ ਜੇਹੀ ਕਹਿੰਦਾ, "ਕਿਉਂ ਕੁੜੇ ਸੁੰਦਰੀ! ਤੂੰ ਆਪਣੇ ਫੁਮਣ ਨਾਲ ਕਿਉਂ ਰੁੱਸ ਪਈ।" ਸੁੰਦਰੀ ਮਰੋੜੇ ਨਾਲ ਮੂੰਹ ਦੂਸਰੇ ਪਾਸੇ ਕਰ ਲੈਂਦੀ। ਫਿਰ ਚੇਤੂ ਬਟੇਰੇ ਨੂੰ ਮੂੰਹ ਕੋਲ ਕਰਕੇ ਕਹਿੰਦਾ, "ਕਿਉਂ ਓਇ ਫੁਮਣਾ! ਤੂੰ ਆਪਣੀ ਜੈਨਾ ਨਾਲ ਕਿਉਂ ਲੜਿਓਂ। ਏਸਤਰਾਂ ਘਰ ਵਸਦੇ ਨੇ ਭਲਾ?"

ਇਹ ਸੀ ਚੇਤੂ ਦਾ ਜੀਵਨ।

ਚੇਤੂ ਦੀ ਸੁੰਦਰੀ ਨੇ ਆਂਡੇ ਦਿਤੇ। ਚੇਤੂ ਨੇ ਪਿੰਜਰੇ ਦੇ ਵਿਚ ਹੀ ਇਕ ਪਾਸੇ ਥੋੜੀ ਜੇਹੀ ਰੂੰ ਰਖ ਕੇ ਸੁੰਦਰੀ ਵਾਸ਼ਤੇ ਨਰਮ ਵਿਛਾਉਣਾ ਬਣਾ ਦਿਤਾ। ਵਿਅੰਮ ਵਾਲੀ ਸੁਆਣੀ ਦੀ ਸੇਵਾ ਸੰਭਾਲ ਤਾਂ ਜ਼ਰੂਰ ਚਾਹੀਦੀ ਹੈ। ਆਂਡੇ ਚੁਕ ਕੇ ਚੇਤੂ ਨੇ ਰੂੰ ਦੇ ਆਲ੍ਹਣੇ ਵਿਚ ਟਿਕਾ ਦਿਤੇ। ਚੋਗਾ ਚੁਗ ਕੇ ਸੁੰਦਰੀ ਰਾਤ ਦਿਨ

ਆਂਡਿਆਂ 'ਤੇ ਬੈਠੀ ਤਪ ਕਰਦੀ ਰਹਿੰਦੀ। ਇਹ ਸੀ ਮਾਂ ਦੀ ਕਠਨ ਸਾਧਨਾ, ਉਹਨਾਂ ਬੱਚਿਆਂ ਵਾਸਤੇ, ਜਿਨ੍ਹਾਂ ਤੋਂ ਉਹਨੇ ਬਦਲੇ ਵਿਚ ਕਦੇ ਕੁਛ ਨਹੀਂ ਸੀ ਮੰਗਣਾ।

"ਚਾਚੀ! ਅੱਜ ਮੇਰੀ ਸੁੰਦਰੀ ਨੇ ਬੱਚੇ ਕੱਢੇ ਨੇ।" ਚੇਤੂ ਨੇ ਏਨੇ ਚਾਅ ਨਾਲ ਇਹ ਖ਼ੁਸ਼ਖ਼ਬਰੀ ਸੁਣਾਈ, ਜਿਵੇਂ ਕਿਸੇ ਆਦਣੇ ਘਰ ਪੁੱਤਰ ਜੰਮਿਆਂ ਹੋਵੇ।

"ਵੇ ਵਧਾਇਓਂ। ਤੂੰ ਵੀ ਬੱਚਿਆਂ ਵਾਲਾ ਹੋ ਗਿਆ ਏਂ।" ਚਾਚੀ ਪਰਤਾਪੀ ਨੇ ਮੁਸਕੜੀਆਂ 'ਚ ਹਸਦਿਆਂ ਕਿਹਾ।

"ਚਾਚੀ, ਤੈਨੂੰ ਵਧਾਈਆਂ ਨੇ ਨਾਂ! ਮੈਂ ਬੱਚਿਆਂ ਵਾਲਾ ਹੋ ਗਿਆ, ਤੇ ਤੂੰ ਪੋਤਰਿਆਂ ਵਾਲੀ। ਸ਼ੰਗਾਰਾ ਸੁੰਹ ਘਰ ਮੁੰਡਾ ਜੰਮਿਆ ਸੀ, ਤਾਂ ਤੂੰ ਪਤਾਸੇ ਵੰਡੇ ਸੀ। ਤੇਰੇ ਚੇਤੂ ਘਰ ਜੌੜੇ ਜੰਮੇ ਨੇ; ਹੁਣ ਤੂੰ ਗੁੜ ਈ ਵੰਡ ਛਡ।" ਚੇਤੂ ਨੇ ਅੱਗੋਂ ਦੂਣੇ ਉਤਸ਼ਾਹ ਨਾਲ ਕਿਹਾ।

"ਗੁੜ ਵੰਡ ਦੇਵੇਗੀ ਚਾਚੀ। ਪੋਤਰਿਆਂ ਨਾਲੋਂ ਗੁੜ ਚੰਗਾ ਏ ਕਿਤੇ?" ਚਾਚੀ ਪਰਤਾਪੀ ਨੇ ਵੀ ਅੱਗੋਂ ਓਸੇ ਖ਼ੁਸ਼ੀ ਨਾਲ ਕਿਹਾ। "ਤੂੰ ਇਹ ਦੱਸ, ਮੁੰਡੇ ਪਿਉ ਵਰਗੇ ਨੇ, ਕਿ ਮਾਂ ਵਰਗੇ।" ਚੇਤੂ ਦਾ ਦਿਲ ਰਖਣ ਵਾਸਤੇ ਪਰਤਾਪੀ ਵੀ ਓਸੇ ਤਰ੍ਹਾਂ ਗੱਲਾਂ ਕਰ ਰਹੀ ਸੀ, ਜਿਵੇਂ ਸਚਮੁਚ ਚੇਤੂ ਦੇ ਘਰ ਹੀ ਜੌੜੇ ਜੰਮੇ ਹੋਣ।

"ਸੱਚੀਂ, ਚਾਚੀ! ਬੜੇ-ਏ ਈ ਸੋਹਣੇ ਨੇ। ਨਿੱਕੇ ਨਿੱਕੇ ਬੜੇ ਪਿਆਰੇ ਲਗਦੇ ਨੇ। ਟੀਉਂ ਟੀਉਂ ਕਰਦੇ ਮਨ ਪਏ ਮੋਹੰਦੇ ਨੇ। ਮਾਂ ਪਿਉ ਦੇ ਅੱਗੇ ਅੱਗੇ ਫਿਰਦੇ ਮੂੰਹ ਟੱਡਦੇ ਨੇ। ਕੂਲੀਆਂ ਕੂਲੀਆਂ ਚੁੰਝਾਂ ਵਿਚੋਂ ਲਾਲ ਲਾਲ ਚੀਭਾਂ ਚਮਕਦੀਆਂ ਨੇ। ਇਕ ਦੇ ਮੂੰਹ ਵਿਚ ਸੁੰਦਰੀ ਚੂਰੀ ਦਾ ਭੋਰਾ ਦੇਂਦੀ ਏ, ਤਾਂ ਦੂੱਜਾ ਭੱਜ ਕੇ ਫੁਮ੍ਹਣ ਵੱਲ ਹੋ ਜਾਂਦਾ ਏ। ਫੁਮ੍ਹਣ ਉਹਦੇ ਮੂੰਹ ਵਿਚ ਬੁਰਕੀ ਦੇ ਦੇਂਦਾ ਏ। ਚਾਚੀ! ਰੱਬ ਨੇ ਇਹ ਕੀ ਮੋਹ ਦਾ ਜਾਲ ਖਲਾਰ ਛਡਿਆ ਏ। ਬੰਦਾ ਆਪਣੇ ਮੂੰਹ ਚੋਂ ਬੁਰਕੀ ਕਢ ਕੇ ਬੱਚਿਆਂ ਦੇ ਮੂੰਹ ਵਿਚ ਦੇ ਦੇਂਦਾ ਏ।" ਉਸ ਵੇਲੇ ਚੇਤੂ ਦੇ ਮੂੰਹ 'ਤੇ ਬੱਚਿਆਂ ਵਰਗੀ ਮਾਸੂਮਤਾ ਝਲਕ ਰਹੀ ਸੀ।

"ਇਹ ਮੋਹ ਨਾ ਹੁੰਦਾ, ਤਾਂ ਕੋਈ ਕਿਸੇ ਨੂੰ ਪਾਲਦਾ ਹੀ ਕਿਉਂ। ਇਸ ਮੋਹ ਬਦਲੇ ਈ ਸਾਰੇ ਜਫਰ ਜਾਲਦਾ ਏ ਬੰਦਾ।" ਪਰਤਾਪੀ ਨੇ ਚੇਤੂ ਦੀਆਂ ਗੱਲਾਂ ਦੀ ਪ੍ਰੋੜ੍ਹਤਾ ਕਰਦਿਆਂ ਕਿਹਾ।

"ਭਲਾ ਬੰਦਾ ਤਾਂ ਸੋਚੇਗਾ, ਧੀਆਂ ਪੁੱਤਰ ਵੱਡੇ ਹੋ ਕੇ ਮੈਨੂੰ ਖੱਟ ਕੇ ਖੁਆਉਣਗੇ,

ਪਰ ਚਿੜੀਆਂ ਜਨੌਰਾਂ ਕਿਹੜੀ ਇਹਨਾਂ ਦੀ ਖੱਟੀ ਖਾਣੀ ਏਂ। ਮੈਂ ਵਿਹੰਦਾ ਰਿਹਾ ਆਂ ਨਾਂ। ਸੁੰਦਰੀ ਭੁੱਖੀ ਤਿਹਾਈ ਆਂਡਿਆਂ 'ਤੇ ਬੈਠੀ ਸੁੱਕ ਗਈ ਏ। ਹੁਣ ਵੀ ਉਹ ਦੋਵੇਂ ਓਨਾਂ ਚਿਰ ਭੋਰਾ ਮੂੰਹ ਨਹੀਂ ਪੌਣਗੇ, ਜਿੰਨਾ ਚਿਰ ਬੱਚੇ ਰੱਜ ਨਾ ਲੈਣਗੇ।"

"ਮਾਂਵਾਂ ਸਾਰੀਆਂ ਦੇ ਦਿਲ ਏਸੇ ਤਰ੍ਹਾਂ ਦੇ ਹੁੰਦੇ ਨੇ।" ਪਰਤਾਪੀ ਨੇ ਐਵੇਂ ਅੱਗੋਂ ਹੁੰਗਾਰਾ ਭਰਿਆ।

"ਉਹ ਵੱਡੇ ਹੋ ਜਾਣਗੇ, ਤਾਂ ਇਹਨਾਂ ਵਾਸਤੇ ਮੈਂ ਨਵਾਂ ਪਿੰਜਰਾ ਬਣਾਵਾਂਗਾ। ਫੇਰ ਅਗ੍ਹਾਂ ਇਹ ਵੀ ਬੱਚੇ ਦੇਣਗੇ।"

"ਏਸੇ ਤਰ੍ਹਾਂ ਚੇਤੂ ਪੋਤਰਿਆਂ ਪੜੋਤਰਿਆਂ ਵਾਲਾ ਹੋ ਜਾਵੇਗਾ।" ਪਰਤਾਪੀ ਨੇ ਠੱਠੇ ਨਾਲ ਕਿਹਾ।

"ਹਾਸਾ ਨਹੀਂ ਚਾਚੀ! ਮੈਨੂੰ ਉਹ ਸਚਮੁਚ ਪੁੱਤਰਾਂ ਵਰਗੇ ਪਿਆਰੇ ਲਗਦੇ ਈ।" ਕਹਿੰਦਾ ਕਹਿੰਦਾ ਚੇਤੂ ਅਗਲੇ ਘਰ ਨੂੰ ਤੁਰ ਗਿਆ।

ਸੁੰਦਰੀ ਦੇ ਬੱਚੇ ਕਢਣ ਦੀ ਖ਼ਬਰ ਚੇਤੂ ਨੇ ਹਰ ਘਰ ਵਿਚ ਸੁਣਾਈ। ਏਥੋਂ ਤਕ, ਕਿ ਉਹ ਸ਼ਹਾਬ ਕੋਲ ਬੈਠਾ ਵੀ ਏਹਾ ਗੱਲਾਂ ਕਰਦਾ ਰਿਹਾ। ਸਾਂਈਂ ਕੋਲੋਂ ਤਾਂ ਉਹ ਬੱਚਿਆਂ ਦਾ ਹੱਥ-ਹੋਲਾ ਕਰਾ ਕੇ ਵੀ ਲਿਆਇਆ।

ਚੇਤੂ ਖ਼ੁਸ਼ੀ ਦੇ ਖੰਭਾਂ 'ਤੇ ਉਡਦਾ ਫਿਰਦਾ ਸੀ। ਉਹਦਾ ਸੁੰਞਾ ਆਹਲਣਾ ਚੌਂਹ ਪੰਛੀਆਂ ਨਾਲ ਭਰਿਆ ਭਰਿਆ ਜਾਪਦਾ ਸੀ। ਉਹਨੂੰ ਦੁਨੀਆਂ ਵਸਦੀ ਭਾਸ ਰਹੀ ਸੀ।

ਆਦਮ ਦਾ ਜਮਾਂਦਰੂ ਸੁਭਾਉ ਹੈ ਨਾਂ! ਬੱਚਿਆਂ ਦੇ ਪਿਆਰ ਦੀ ਭੁੱਖ ਇਹ ਪਸ਼ੂ-ਪੰਛੀ ਪਾਲ ਕੇ ਪੂਰੀ ਕਰਨ ਦਾ ਯਤਨ ਕਰਦਾ ਹੈ। ਖੁੱਲ੍ਹੇ ਖੇਤਾਂ ਦੀ ਅਣਹੋਂਦ ਕਾਰਨ ਇਹ ਗਮਲਿਆਂ ਵਿਚ ਫੁੱਲ ਲਾ ਕੇ ਰੀਝ ਪੂਰੀ ਕਰ ਲੈਂਦਾ ਹੈ। ਬੱਚੇ ਨੂੰ ਮਾਂ ਦਾ ਦੁੱਧ ਨਸੀਬ ਨਹੀਂ ਹੁੰਦਾ, ਤਾਂ ਉਹ ਰਬੜ ਦੀ ਚੂਸਣੀ ਚੂਸ ਕੇ ਹੀ ਆਪਣੇ ਆਪ ਨੂੰ ਧੋਖਾ ਦੇ ਲੈਂਦਾ ਹੈ।

ਖ਼ੁਸ਼ੀਆਂ ਵਿਚ ਵਸਦੇ ਚੇਤੂ ਦੇ ਆਹਲਣੇ 'ਤੇ ਅਚਨਚੇਤ ਆਸਮਾਨੀ ਬਿਜਲੀ ਆ ਪਈ। ਇਕ ਦਿਨ ਪਾਣੀ ਭਰਨ ਗਿਆ ਚੇਤੂ ਬਟੇਰਿਆਂ ਦਾ ਪਿੰਜਰਾ ਬਾਹਰ ਟੰਗਿਆ ਹੀ ਛਡ ਗਿਆ। ਬਦਕਿਸਮਤੀ ਨਾਲ ਪਿੰਜਰੇ ਦਾ ਬੂਹਾ ਵੀ ਉਹ ਸਵਾਰ ਕੇ ਬੰਦ ਕਰਨਾ ਭੁੱਲ ਗਿਆ।

ਹੁਣ ਬਟੇਰਿਆਂ ਦੇ ਕਿਧਰੇ ਉਡ ਜਾਣ ਦਾ ਖ਼ਤਰਾ ਨਹੀਂ ਸੀ ਰਿਹਾ। ਉਹ ਕੋਠੇ ਦੇ ਅੰਦਰ ਕਈ ਵਾਰ ਉਹਨਾਂ ਨੂੰ ਖੁੱਲ੍ਹੇ ਛਡ ਜਾਂਦਾ। ਪਰ ਉਹ ਆਪਣੇ ਪਿੰਜਰੇ ਨੂੰ ਛਡ ਕੇ ਦੋ ਚਾਰ ਕਦਮਾਂ ਵੀ ਦੂਰ ਨਾ ਜਾਂਦੇ। ਉਹਨਾਂ ਜਿਵੇਂ ਜ਼ਿੰਦਗੀ ਨਾਲ ਸਮਝੌਤਾ ਕਰ ਲਿਆ ਸੀ। ਚੂਰੀ ਦੇ ਲਾਲਚ ਵਿਚ ਉਹਨਾਂ ਪਿੰਜਰੇ ਦੀ ਕੈਦ ਪਰਵਾਨ ਕਰ ਲਈ ਸੀ। ਗ਼ੁਲਾਮ ਕੌਮ ਵਾਂਗ ਉਹ ਏਨੇ ਵਿਚ ਹੀ ਸੰਤੁਸ਼ਟ ਸਨ।

ਚੇਤੂ ਨੂੰ ਚੇਤਾ ਆਇਆ, ਤਾਂ ਉਹ ਘੜਾ ਖੂਹ 'ਤੇ ਛਡ ਕੇ ਹੀ ਘਰ ਨੂੰ ਉਠ ਨੱਸਿਆ। ਪਰ ਉਹਦੇ ਪਹੁੰਚਣ ਤੋਂ ਪਹਿਲਾਂ ਹੀ ਭਾਣਾ ਵਰਤ ਚੁਕਿਆ ਸੀ।

ਬਿੱਲੀ ਨੇ ਛੱਤ ਉਤੋਂ ਕਿੱਲੀ ਉਤੇ ਛਾਲ ਮਾਰੀ, ਤਾਂ ਕਿੱਲੀ ਨਾਲ ਟੰਗਿਆ ਪਿੰਜਰਾ ਥੱਲੇ ਆ ਡਿਗਾ। ਨਾਲ ਹੀ ਬਿੱਲੀ ਥੱਲੇ ਆ ਡਿਗੀ। ਬਟੇਰੇ ਟੀਊਂ ਟੀਊਂ ਕਰਕੇ ਚੀਕੇ, ਜਿਵੇਂ ਉਹਨਾਂ ਨੇ ਔਖੀ ਵੇਲੇ ਸਹਾਇਤਾ ਵਾਸਤੇ ਚੁਫੇਰੇ ਵੱਸਣ ਵਾਲਿਆਂ ਨੂੰ ਪੁਕਾਰਿਆ। ਪਰ ਬਿੱਲੀ ਨੇ ਪਹਿਲੇ ਝਪਟੇ ਵਿਚ ਹੀ ਸਾਰਿਆਂ ਨੂੰ ਚੁੱਪ ਕਰਾ ਦਿਤਾ। ਮਾਂ ਪਿਉ ਦੀਆਂ ਧੌਣਾਂ ਮਰੋੜ ਕੇ ਫਿਰ ਉਹ ਬੱਚਿਆਂ 'ਤੇ ਝਪਟੀ। ਉਹਨਾਂ ਨੂੰ ਉਹ ਸਣੇ ਖੰਭਾਂ ਹੀ ਚਬਾ ਗਈ। ਚੇਤੂ ਘਰ ਪੁੱਜਾ, ਤਾਂ ਬਿੱਲੀ ਲਹੂ ਨਾਲ ਲਿੱਬੜੇ ਖੰਭਾਂ ਨੂੰ ਚਬਾ ਰਹੀ ਸੀ।

"ਹਾਏ ਤੇਰੀ......।" ਚੇਤੂ ਸੱਖਣੇ ਹੱਥੀਂ ਹੀ ਬਿੱਲੀ ਉਤੇ ਝਪਟਿਆ। ਪਰ ਬਿੱਲੀ ਮਾਰ ਕੇ ਛਾਲ ਕੰਧ ਉਤੇ, ਤੇ ਓਥੋਂ ਟੱਪ ਕੇ ਗਵਾਂਢੀਆਂ ਦੇ ਘਰ ਲੋਪ ਹੋ ਗਈ।

ਪਲ ਦਾ ਪਲ ਚੇਤੂ ਓਥੇ ਹੀ ਖਲੋਤਾ ਰਹਿ ਗਿਆ, ਜਿਵੇਂ ਸੋਚ-ਸ਼ਕਤੀ ਉਸ ਨੂੰ ਉੱਕਾ ਜਵਾਬ ਦੇ ਗਈ ਹੋਵੇ। ਉਸ ਵੇਲੇ ਉਹਦੀ ਹਾਲਤ ਉਸ ਮੁਸਾਫ਼ਰ ਵਰਗੀ ਸੀ, ਜਿਸ ਦਾ ਸਾਰਾ ਪਰਵਾਰ ਨਦੀ ਵਿਚ ਰੁੜ੍ਹ ਗਿਆ ਹੋਵੇ, ਤੇ ਉਹਨੂੰ ਲਹਿਰਾਂ ਨੇ ਉਛਾਲ ਕੇ ਕੰਢੇ ਉਤੇ ਪਟਕ ਦਿਤਾ ਹੋਵੇ।

ਚੇਤੂ ਦੀ ਹੋਸ਼ ਪਰਤੀ। ਉਹਨੇ ਵੇਖਿਆ, ਕਿ ਕੀ ਤੋਂ ਕੀ ਹੋ ਗਿਆ ਸੀ। ਤਾਂ ਉਹ ਭੋਇੰ 'ਤੇ ਬਹਿ ਕੇ ਧਾਹੀਂ ਮਾਰਨ ਲੱਗ ਪਿਆ। ਟੁੱਟਾ ਹੋਇਆ ਪਿੰਜਰਾ ਤੇ ਮਰੇ ਹੋਏ ਬਟੇਰਿਆਂ ਦੇ ਕੁਛ ਖੰਭ ਉਹਦੇ ਸਾਮ੍ਹਣੇ ਪਏ ਸਨ। ਚੇਤੂ ਬੱਚਿਆਂ ਵਾਂਗ ਰੋਈ ਜਾ ਰਿਹਾ ਸੀ। ਖਿੱਲਰੇ ਹੋਏ ਖੰਭਾਂ ਨੂੰ ਕੱਠੇ ਕਰਕੇ ਉਹ ਝੋਲੀ ਵਿਚ ਪਾਈ ਜਾ ਰਿਹਾ ਸੀ। ਸਭ ਤੋਂ ਪਹਿਲਾਂ ਉਹਦੀ ਵਾਜ ਸੁਣ ਕੇ ਕੰਧ ਉਤਦੀ ਜੈਨਾ ਨੇ ਵੇਖਿਆ। ਚੌਵੀ-ਪੰਝੀ ਸਾਲ ਦਾ ਗਭਰੂ ਬੱਚਿਆਂ ਵਾਂਗ ਰੋਈ ਜਾ ਰਿਹਾ ਸੀ। ਉਹਦੇ ਹੱਥਾਂ ਵਿਚ ਪੰਛੀਆਂ ਦੇ ਲਹੂ-ਲਿਬੜੇ ਕੁਛ ਖੰਭ ਸਨ। ਜੈਨਾ ਨੂੰ ਉਸ ਉਤੇ ਬਹੁਤ ਤਰਸ

ਆਇਆ। ਪਰ ਨਿਰੇ ਤਰਸ ਨਾਲ ਅੱਜ ਤਕ ਕਿਸੇ ਕਦੇ ਕੁਛ ਸੌਰਿਆ ਨਹੀਂ।

ਬੂਹੇ ਅੱਗੇ ਆਪਣੀ ਛਪਰੀ ਵਿਚ ਬੈਠਾ ਕੰਮ ਕਰਦਾ ਸ਼ਹਾਬ ਵੀ ਸੁਣ ਕੇ ਆਇਆ। "ਚੇਤੂ! ਕੀ ਗੱਲ ਏ।" ਕੋਲ ਆ ਕੇ ਉਹਨੇ ਹਮਦਰਦੀ ਨਾਲ ਪੁਛਿਆ।

"ਬਾਬਾ! ਆਹ ਈ ਮੇਰੀ ਕਿਸਮਤ। ਵੇਖ ਲੈ ਅੱਖੀਂ।" ਚੇਤੂ ਨੇ ਲਹੂ ਵਿਚ ਲੱਥ ਪੱਥ ਖੰਭ ਅੱਗ੍ਹਾਂ ਕਰਕੇ ਕਿਹਾ। ਤੂੰ ਆਹੰਦਾ ਹੁੰਦਾ ਏਂ, ਅੱਲਾ ਰਹੀਮ ਏਂ, ਕਰੀਮ ਏਂ। ਆਹ ਰਹਿਮ ਕੀਤਾ ਈ ਉਹਨੇ ਮੇਰੇ ਨਾਲ। ਲੋਕਾਂ ਘਰੀਂ ਉਹਨੇ ਧੀਆਂ ਪੁੱਤਰ ਦਿਤੇ ਨੇ। ਜਿਉਂਦੇ ਜਾਗਦੇ ਰਹਿਣ। ਮੇਰੇ ਆਹ ਬੇਜ਼ਬਾਨ ਪੰਛੀ ਵੀ ਨਹੀਂ ਸੁ ਰਹਿਣ ਦਿਤੇ। ਮੈਂ ਉਹਦਾ ਕੀ ਗੁਆਇਆ ਸੀ। ਬਾਬਾ! ਦੱਸ।" ਚੇਤੂ ਨੇ ਸ਼ਹਾਬ ਦਾ ਹੱਥ ਫੜ ਕੇ ਹਿਲਾਉਂਦਿਆਂ ਕਿਹਾ, "ਮੈਂ ਕੀ ਪਾਪ ਕੀਤਾ ਸੀ, ਜਿਸਦੀ ਉਹਨੇ ਮੈਨੂੰ ਆਹ ਸਜ਼ਾ ਦਿਤੀ ਏ।"

"ਚੇਤੂ! ਸਬਰ ਕਰ। ਹੱਥੀਂ ਪਾਲੇ ਪੰਛੀ ਵੀ ਪੁੱਤਰਾਂ ਵਰਗੇ ਪਿਆਰੇ ਹੁੰਦੇ ਨ। ਮੈਂ ਤੇਰੇ ਦੁੱਖ ਨੂੰ ਸਮਝਦਾਂ। ਪਰ......।"

"ਪੁੱਤਰਾਂ ਵਰਗੇ ਨਹੀਂ ਬਾਬਾ! ਉਹ ਮੇਰੇ ਸੱਚਮੁੱਚ ਦੇ ਪੁੱਤਰ ਸਨ।" ਸ਼ਹਾਬ ਦੀ ਗੱਲ ਵਿਚੋਂ ਹੀ ਟੋਕ ਕੇ ਚੇਤੂ ਬੋਲ ਉਠਿਆ। "ਨਹੀਂ ਤਾਂ ਦੱਸ, ਹੋਰ ਮੇਰਾ ਕੀ ਏ ਦੁਨੀਆਂ 'ਤੇ।" ਕੁਛ ਚਿਰ ਹਉਕੇ ਭਰ ਕੇ ਚੇਤੂ ਨੇ ਫਿਰ ਕਹਿਣਾ ਸ਼ੁਰੂ ਕਰ ਦਿਤਾ, "ਲੋਕੀਂ ਸਮਝਣਗੇ, ਕੀ ਨਗੂਣੇ ਬਟੇਰੇ ਈ ਸਨ, ਨਾਂ। ਭੜੂਆ ਸੱਥਰ ਮੱਲ ਕੇ ਰੋਣ ਡਿਹਾ ਹੋਇਆ ਏ। ਪਰ ਮੈਂ ਕਿਸੇ ਨੂੰ ਕਿਵੇਂ ਸਮਝਾਵਾਂ। ਇਹ ਮਮੂਲੀ ਬਟੇਰੇ ਨਹੀਂ ਸਨ, ਬਾਬਾ! ਇਹ ਮੇਰੇ ਬੱਚੇ ਸਨ, ਮੇਰੇ ਕਲੇਜੇ ਦੇ ਟੁਕੜੇ। ਮੈਂ ਮੂੰਹ ਦੀਆਂ ਬੁਰਕੀਆਂ ਦੇ ਦੇ ਕੇ, ਚੂਰੀਆਂ ਖੁਆ ਖੁਆ ਕੇ ਪਾਲੇ ਸਨ। ਤੇ ਉਹ ਡੱਬੀ ਬਿੱਲੀ। ਰੱਬ ਤਰਸੀ ਕਰਕੇ ਮੈਂ ਉਹਨੂੰ ਦੋਵੇਂ ਵੇਲੇ ਰੋਟੀ ਪੌਂਦਾ ਸਾਂ। ਉਹਨੇ ਬਲੂੰਗੇ ਦਿਤੇ ਸੀ, ਤਾਂ ਮੈਂ ਉਹਨੂੰ ਚੂਰੀ ਕੁੱਟ ਕੇ ਪੌਂਦਾ ਰਿਹਾ ਸਾਂ। ਹਾਏ। ਕਿਸੇ ਬੰਦੇ ਇਹ ਕੁਛ ਕੀਤਾ ਹੁੰਦਾ, ਤਾਂ ਮੈਂ ਇਸ ਵੇਲੇ ਉਹਦੇ ਗਲ ਲੱਗ ਕੇ ਮਰ ਜਾਂਦਾ।"

"ਸਬਰ ਕਰ ਚੇਤੂ! ਜੋ ਅੱਲਾ ਦੀ ਰਜ਼ਾ।"

"ਬਾਬਾ! ਸਬਰ ਨਹੀਂ ਹੁੰਦਾ। ਰੱਬ ਦੀ ਸੌਂਹ, ਨਹੀਂ ਹੋਂਦਾ ਸਬਰ। ਮੈਨੂੰ ਸਬਰ ਆਵੇਗਾ, ਉਸ ਬਿੱਲੀ ਦੀਆਂ ਬੋਟੀਆਂ ਕਰਕੇ। ਮੈਨੂੰ ਰੱਬ ਦੀ ਮਾਰ ਵਗੇ, ਜੇ ਮੈਂ ਆਪਣੇ ਬੱਚਿਆਂ ਦਾ ਬਦਲਾ ਨਾ ਲਵਾਂ ਤਾਂ।" ਤੇ ਉਹ ਫਿਰ ਅੱਖਾਂ ਅੱਗੇ

ਬਾਂਹ ਦੇ ਕੇ ਹਡਕੋਰੇ ਭਰਰ ਲੱਗ ਪਿਆ।

"ਧੀਰਜ ਕਰ, ਚੇਤੂ ! ਹੁਣ ਏਸਤਰਾਂ ਰੋਇਆਂ ਕੀ ਬਣਦਾ ਏ। ਰੋਇਆਂ ਉਹਨਾਂ ਮੁੜ ਨਹੀਂ ਔਣਾ।"

"ਉਹਨਾਂ ਠੀਕ ਨਹੀਂ ਮੁੜ ਔਣਾ। ਪਰ ਮੈਂ ਆਪਣੀ ਹਿੱਕ ਤਾਂ ਠੰਢੀ ਕਰ ਲਵਾਂਗਾ ? ਮੈਂ ਧਰਮ ਦੀ ਸੌਂਹ ਖਾ ਕੇ ਆਹੰਦਾ, ਕਿ ਉਸ ਬਿੱਲੀ ਨੂੰ ਮਾਰ ਕੇ ਰੋਟੀ ਖਾਵਾਂਗਾ।" ਚੇਤੂ ਨੇ ਜਿਵੇਂ ਬੜੀ ਸਖ਼ਤ ਪਰਤੱਗਿਆ ਕਰ ਲਈ।

ਚੇਤੂ ਦਾ ਘੜਾ ਸਾਰਾ ਦਿਨ ਖੂਹ 'ਤੇ ਹੀ ਪਿਆ ਹਉਕੇ ਭਰਦਾ ਰਿਹਾ। ਨਾ ਚੇਤੂ ਬਾਕੀ ਘਰਾਂ ਦਾ ਪਾਣੀ ਭਰਨ ਗਿਆ, ਤੇ ਨਾ ਰੋਟੀਆਂ ਲੈਣ। ਉਹ ਸੁੰਞੇ ਵਿਹੜੇ ਵਿਚ ਫਿਰਦਾ ਬਿੱਲੀ ਦੇ ਮਾਰਨ ਦੀਆਂ ਵਿਉਂਤਾਂ ਸੋਚਦਾ ਰਿਹਾ।

ਦਿਨ ਵਾਹਵਾ ਢਲ ਗਿਆ ਸੀ, ਜਾਂ ਉਹਨੂੰ ਗਲੀ ਵਿਚੋਂ ਮਹੰਨੇ ਕਸਾਈ ਦੀ ਵਾਜ ਆਈ, 'ਗੋਸ਼ਤ ਬੱਕਰੇ ਦਾ।'

ਪਤਾ ਨਹੀਂ, ਮੌਲਵੀ ਨੇ ਉਸ ਦਾ ਨਾਮ ਮੁਹੰਮਦ ਅਲੀ ਰਖਿਆ ਸੀ, ਜਾਂ ਕੁਛ ਹੋਰ, ਪਰ ਆਖਦੇ ਉਹਨੂੰ ਸਾਰੇ 'ਮਹੰਨਾ' ਹੀ ਸਨ। ਉਹ ਪੰਜੀਂ ਸੱਤੀਂ ਦਿਨੀਂ ਸ਼ਹਿਰੋਂ ਏਥੇ ਗੋਸ਼ਤ ਵੇਚਣ ਆਇਆ ਕਰਦਾ ਸੀ। ਕਿਹਾ ਨਹੀਂ ਜਾ ਸਕਦਾ, ਕਿ ਉਹ ਮਾਸ ਕਿਸ ਜਾਨਵਰ ਦਾ ਹੁੰਦਾ, ਪਰ ਮਹੰਨਾ ਸਦਾ ਕਸਮ ਖਾ ਕੇ ਆਖਿਆ ਕਰਦਾ, ਕਿ ਉਹ ਖ਼ਾਲਸ ਦੇਸੀ ਬੱਕਰੇ ਦਾ ਗੋਸ਼ਤ ਲਿਆਉਂਦਾ ਹੈ।

ਮਹੰਨੇ ਦੇ ਗਾਹਕ ਹੁੰਦੇ ਗ਼ਰੀਬ ਮੁਸਲਮਾਨ, ਤੇ ਉਹ ਵੀ ਪਾਈਆ ਪਾਈਆ ਦੇ ਜਾਂ ਵੱਧ ਤੋਂ ਵੱਧ ਅੱਧ ਸੇਰ ਦਾ। ਚੇਤੂ ਨੂੰ ਬੜੀ ਪੱਕੀ ਵਿਉਂਤ ਸੁੱਝ ਪਈ। ਉਹ ਝੱਟ ਪੱਟ ਗਲੀ 'ਚ ਬਾਹਰ ਨਿਕਲ ਆਇਆ।। ਮਹੰਨਾ ਅੱਗੇ ਸ਼ਹਾਬ ਕੋਲ ਬੈਠਾ ਪੱਥਰ ਦੇ ਵੱਟਿਆਂ ਨਾਲ ਗੋਸ਼ਤ ਤੋਲ ਰਿਹਾ ਸੀ।

"ਮਹੰਨਿਆਂ ! ਛਟਾਕੀ-ਕੁ ਮਾਸ ਦੇਈਂ।" ਚੇਤੂ ਨੇ ਬੜੀ ਉਦਾਸ ਜੇਹੀ ਸੁਰ ਵਿਚ ਕਿਹਾ।

"ਛਟਾਕੀ ! ਸਗੋਂ ਬਾਬੇ ਰਾਮੇ ਦਾ ਵਰ੍ਹੀਣਾ ਕਰਨਾ ਈਂ ?" ਮਹੰਨੇ ਨੇ ਅੱਗੋਂ ਵਿਅੰਗ ਨਾਲ ਕਿਹਾ। ਚਿਰ ਦਾ ਏਸ ਪਿੰਡ ਵਿਚ ਆਉਣ ਜਾਣ ਕਰਕੇ ਉਹ ਸਾਰੀਆਂ ਨੂੰ ਜਾਣਦਾ ਸੀ।

"ਅੱਜ ਹਾਸਾ ਠੱਠਾ ਨਹੀਂ ਸੁੱਝਦਾ, ਮਹੰਨਿਆਂ ! ਤੂੰ ਇਕ ਬੋਟੀ ਮਾਸ ਦੀ ਦੇ ਦਿਹ , ਭਾਵੇਂ ਕੋਈ ਛਿਛੜਾ ਈ।"

ਚੇਤੂ ਦੇ ਬਹੁਤ ਉਦਾਸ ਮੂੰਹ ਨੂੰ ਵੇਖ ਕੇ ਮਹੰਨਾ ਅੱਗੋਂ ਕੁਝ ਨਾ ਬੋਲਿਆ।

ਮਾਸ ਦਾ ਟੁਕੜਾ ਲੈ ਕੇ ਚੇਤੂ ਘਰ ਨੂੰ ਮੁੜ ਗਿਆ।

ਬਟੇਰਿਆਂ ਦਾ ਸ਼ਕਾਰੀ ਬਣਨ ਤੋਂ ਪਹਿਲਾਂ ਚੇਤੂ ਨੇ ਇਕ ਵਾਰ ਕੁਕੜੀਆਂ ਰੱਖਣ ਦੀ ਵੀ ਸਲਾਹ ਬਣਾਈ ਸੀ। ਏਸ ਕੰਮ ਵਾਸਤੇ ਉਹਨੇ ਤੂਤ ਦੀਆਂ ਛਮਕਾਂ ਦਾ ਟੋਕਰਾ ਬਣਾਇਆ ਸੀ। ਉਹਨੇ ਅੰਦਰੋਂ ਟੋਕਰਾ ਕਢਿਆ। ਵਿਹੜੇ ਵਿਚ ਟੋਕਰਾ ਮੂਧਾ ਮਾਰ ਕੇ, ਉਹਨੇ ਡੇਢ ਕੁ ਗਿੱਠ ਸੋਟੀ ਹੇਠਾਂ ਅੜਾ ਕੇ ਇਕ ਪਾਸਿਓਂ ਟੋਕਰਾ ਕੁਝ ਉਚਾ ਕਰ ਦਿਤਾ। ਟੋਕਰੇ ਦੇ ਹੇਠਾਂ ਉਹਨੇ ਉਹ ਮਾਸ ਦੀ ਬੋਟੀ ਰੱਖ ਦਿਤੀ। ਟੋਕਰੇ ਦੇ ਇਕ ਪਾਸੇ ਠੁਮ੍ਹਣੇ ਵਾਂਗ ਦਿਤੀ ਸੋਟੀ ਦੇ ਹੇਠਲੇ ਪਾਸੇ ਉਹਨੇ ਇਕ ਰੱਸੀ ਬੰਨ੍ਹ ਦਿਤੀ। ਆਪ ਉਹ ਰੱਸੀ ਫੜਕੇ ਟੋਕਰੇ ਤੋਂ ਦੂਰ ਹਟ ਕੇ ਬੈਠ ਗਿਆ। ਏਸ ਤਰਾਂ ਫਾਹੀ ਲਾ ਕੇ ਉਹ ਭੁੱਖਣ-ਭਾਣਾ ਬੈਠਾ ਲੱਗਾ ਬਿੱਲੀ ਦੀ ਉਡੀਕ ਕਰਨ।

ਬਿੱਲੀ ਦਾ ਸੁਭਾ ਹੈ, ਜਿੱਥੋਂ ਇਹਨੂੰ ਇਕ ਵਾਰ ਕੁਝ ਚੰਗਾ ਚੋਖਾ ਖਾਣ ਨੂੰ ਮਿਲ ਜਾਵੇ, ਓਥੇ ਇਹ ਵਾਰ ਵਾਰ ਚੱਕਰ ਮਾਰੇਗੀ।

ਬਟੇਰਿਆਂ ਦੀ ਕਾਤਲ ਬਿੱਲੀ ਸ਼ਾਮ ਵੇਲੇ ਦੋ ਵਾਰ ਆਈ, ਪਰ ਕੰਧ ਉਤੇ ਬਹਿਕੇ ਹੀ ਮਿਆਉਂ ਮਿਆਉਂ ਕਰਕੇ ਖਿਸਕ ਗਈ। ਹੋ ਸਕਦਾ ਹੈ, ਉਹਨੂੰ ਚੇਤੂ ਦੀ ਮਾਰੂ ਸਾਜ਼ਸ਼ ਦਾ ਪਤਾ ਲਗ ਗਿਆ ਹੋਵੇ। ਪਰ ਚੇਤੂ ਚੁੱਪ ਸਾਧਕੇ ਆਪਣੇ ਮੋਰਚੇ ਉਤੇ ਡਟਿਆ ਰਿਹਾ।

ਬਿੱਲੀ ਨੂੰ ਮਾਸ ਦੀ ਬੂ ਆ ਗਈ ਸੀ। ਉਹਨੂੰ ਚੈਨ ਕਿੱਥੇ। ਕਦੇ ਉਹ ਕਿਸੇ ਕੰਧ ਉਤੇ ਆ ਮਿਆਉਂ ਕਰਦੀ, ਕਦੇ ਕਿਸੇ ਪਾਸੇ। ਰਾਤ ਅੱਧਿਓਂ ਢਲ ਗਈ। ਨਾ ਚੇਤੂ ਨੂੰ ਨੀਂਦ ਸੀ, ਨਾ ਬਿੱਲੀ ਨੂੰ ਚੈਨ। ਇਕ ਦੇ ਅੰਦਰ ਬਦਲੇ ਦੀ ਅੱਗ ਭੜਕ ਰਹੀ ਸੀ, ਇਕ ਦੇ ਅੰਦਰ ਲਾਲਚ ਦੀ। ਬਿੱਲੀ ਪੋਲੇ ਪੈਰੀਂ ਸ਼ਹਿੰਦੀ ਸ਼ਹਿੰਦੀ ਟੋਕਰੇ ਦੇ ਨੇੜੇ ਆ ਢੁੱਕੀ। ਉਹਦੀਆਂ ਚਮਕਦੀਆਂ ਅੱਖਾਂ ਹੀ ਉਹਦੀ ਹੋਂਦ ਦਾ ਪਤਾ ਦੇ ਰਹੀਆਂ ਸਨ। ਜਿਉਂ ਹੀ ਬਿੱਲੀ ਨੇ ਅੱਗੇ ਵਧ ਕੇ ਬੋਟੀ ਨੂੰ ਮੂੰਹ ਪਾਇਆ, ਚੇਤੂ ਨੇ ਰੱਸੀ ਖਿੱਚ ਦਿਤੀ। ਟੋਕਰੇ ਨੇ ਧਰਤੀ ਤੇ ਡਿਗਕੇ ਬਿੱਲੀ ਨੂੰ ਆਪਣੀ ਕੈਦ ਵਿਚ ਲੈ ਲਿਆ। ਬਿੱਲੀ ਬਥੇਰਾ, ਉਛਲੀ ਤੜਪੀ ਪਰ ਹੁਣ ਕੀ ਬਣ ਸਕਦਾ ਸੀ। ਚੇਤੂ ਚਿੱਤਰੇ ਵਾਂਗ ਝਪਟ ਕੇ ਟੋਕਰੇ ਦੇ ਉਤੇ ਆ ਚੜ੍ਹਿਆ। ਦੁਸ਼ਮਣ ਕਾਬੂ ਆਇਆ ਵੇਖ ਕੇ ਉਹ ਕ੍ਰੋਧ ਵਿਚ ਪਾਗਲ ਹੋ ਉਠਿਆ ਸੀ।

"ਹੁਣ ਚੱਲ, ਕਿੱਥੇ ਚੱਲੇਂਗੀ। ਤੇਰੇ ਢਿਡ ਵਿਚੋਂ ਖਾਧੇ ਹੋਏ ਬਟੇਰੇ ਸੱਗਵੇਂ ਨਾ ਕਢੇ, ਤਾਂ ਮੈਨੂੰ ਰਾਮੇ ਦਾ ਪੁੱਤ ਨਾ ਆਖੀਂ।" ਚੇਤੂ ਟੋਕਰੇ 'ਤੇ ਖਲਾ ਲਲਕਾਰ

ਰਿਹਾ ਸੀ। ਉਹਦੇ ਹੱਥ ਵਿਚ ਮੰਜੇ ਦੀ ਟੁੱਟੀ ਹੋਈ ਬਾਹੀ ਆ ਗਈ। ਗੱਤਕੇ ਦੇ ਖਿਡਾਰੀ ਵਾਂਗ ਪੈਂਤੜਾ ਮੱਲ ਕੇ ਉਹਨੇ ਅੰਨ੍ਹੇ ਵਾਹ ਟੋਕਰੇ 'ਤੇ ਵਰ੍ਹਾਉਣੀ ਸ਼ੁਰੂ ਕਰ ਦਿਤੀ। ਵਿਹੰਦਿਆਂ ਵਿਹੰਦਿਆਂ ਉਹਨੇ ਟੋਕਰੇ ਦੇ ਨਾਲ ਹੀ ਬਿੱਲੀ ਵੀ ਫਿਹ ਘੱਤੀ। ਸੱਟਾਂ ਮਾਰਦਾ ਹੋਇਆ, ਉਹ ਏਨੀ ਉੱਚੀ ਚੰਘਾੜ ਰਿਹਾ ਸੀ, ਜਿਵੇਂ ਕੋਈ ਯੋਧਾ ਜਾਨੀ ਦੁਸ਼ਮਣ ਨਾਲ ਸਿਰ-ਧੜ ਦੀ ਲਾ ਕੇ ਟਕਰਿਆ ਹੋਵੇ। ਸੁਣ ਕੇ ਗੁਵਾਂਢੀ ਵੀ ਜਾਗ ਉਠੇ।

ਈਦੋ ਤੇ ਫਜਲੇ ਨੇ ਕੰਧ ਉਤਦੀ ਵੇਖਿਆ, ਪਰ ਉਹਨਾਂ ਦੀ ਮੂੰਹੋਂ ਵਾਜ ਕਢਣ ਦੀ ਹਿੰਮਤ ਨਾ ਪਈ। ਚੇਤੂ ਦਾ ਕਾਤਲਾਂ ਵਰਗਾ ਚਿਹਰਾ ਵੇਖ ਕੇ, ਉਹ ਸਹਿਮ ਕੇ ਪਿਛਾਂਹ ਹਟ ਗਏ।

ਦੂਜੇ ਪਾਸਿਉਂ ਰੌਲਾ ਸੁਣ ਕੇ ਸ਼ਹਾਬ ਆ ਗਿਆ। ਵੇਖਦੇ ਸਾਰ, ਉਹ ਸਾਰਾ ਮਾਮਲਾ ਸਮਝ ਗਿਆ। ਉਹਨੇ ਅੱਗੇ ਵਧ ਕੇ ਚੇਤੂ ਨੂੰ ਬਾਂਹੋਂ ਫੜਦਿਆਂ ਕਿਹਾ, "ਬੱਸ ਕਰ ਚੇਤੂੰ! ਤੇਰਾ ਦੁਸ਼ਮਣ ਮਰ ਗਿਆ ਏ। ਹੁਣ ਠੰਢਾ ਹੋ ਜਰਾ।"

"ਮਰ ਗਈ? ਸਚਮੁਚ ਮਰ ਗਈ? ਠੀਕ ਏ। ਮੇਰੀ ਸਹੁੰ ਪੂਰੀ ਹੋ ਗਈ। ਹੁਣ ਮੈਂ......ਹੁਣ ਮੈਂ......।" ਚੇਤੂ ਨੂੰ ਅਗ੍ਹਾਂ ਸੁਝਿਆ ਕੁਝ ਨਾ, ਕਿ ਹੁਣ ਉਹ ਕੀ ਕਰੇਗਾ।

ਚੇਤੂ ਦੋ ਕਦਮ ਪਿਛੇ ਹਟ ਕੇ ਭੋਇੰ 'ਤੇ ਬਹਿ ਗਿਆ। ਸਾਮ੍ਹਣੇ ਬਿੱਲੀ ਇਉਂ ਚੀਥਲੀ ਪਈ ਸੀ, ਜਿਵੇਂ ਉਹਦੇ ਉਪਰ। ਦੀ ਮੋਟਰ ਦਾ ਪਹੀਆ ਲੰਘ ਗਿਆ ਹੋਵੇ।

ਪੰਜ ਮਿੰਟ ਖਲੋ ਕੇ ਸ਼ਹਾਬ ਘਰ ਨੂੰ ਚਲਾ ਗਿਆ। ਬਿੱਲੀ ਦੀ ਲਾਸ਼ ਓਸੇ ਤਰ੍ਹਾਂ ਓਥੇ ਪਈ ਰਹੀ। ਚੇਤੂ ਥੋੜੀ ਦੂਰ ਪਿਛਾਂਹ ਹਟ ਕੇ ਕੋਠੇ ਨਾਲ ਢੋਹ ਲਾ ਕੇ ਬੈਠਾ ਹਉਕੇ ਭਰਦਾ ਰਿਹਾ।

## ੨੫

ਚੇਤੂ ਦੇ ਬਟੇਰਿਆਂ ਦੇ ਹੱਤਿਆ ਕਾਂਡ ਦੀ ਕਹਾਣੀ ਸਾਰੇ ਪਿੰਡ ਵਿਚ ਜੀ–ਜੀ ਦੇ ਕੰਨਾਂ ਤਕ ਪਹੁੰਚ ਗਈ। ਕਿਸੇ ਨੇ ਉਸ ਨੂੰ ਹਮਦਰਦੀ ਨਾਲ ਲਿਆ, ਤੇ ਕਿਸੇ ਨੇ ਗੱਲ ਹਾਸੇ-ਠੱਠੇ ਵਿਚ ਉਡਾ ਦਿਤੀ। ਚੇਤੂ ਦੇ ਅੰਦਰ ਲੱਗੀ ਦਾ ਸੇਕ ਕਿਸੇ ਵੀ ਸਹੀ ਸਹੀ ਨਾ ਅਨਮਾਨਿਆਂ। ਚੇਤੂ ਦੋ ਦਿਨ ਆਪਣੇ ਅੰਦਰੇ ਪਿਆ ਰਿਹਾ।

ਤਿੱਜੇ ਦਿਨ ਚੇਤੂ ਨੇ ਦੋ ਬੁਰਕੀਆਂ ਰਟੀ ਖਾਧੀ, ਤੇ ਘੜਾ ਚੁਕ ਕੇ ਪਾਣੀ ਭਰਨ ਤੁਰ ਪਿਆ। ਸਭ ਤੋਂ ਪਹਿਲਾਂ ਉਹ ਚਾਚੀ ਪਰਤਾਪੀ ਕੇ ਘਰ ਗਿਆ।

"ਚੇਤੂ! ਬੀਬਿਆ, ਤੇਰੇ ਨਾਲ ਤਾਂ ਬਹੁਤ ਬੁਰੀ ਹੋਈ। ਹੱਥੀਂ ਪਾਲਿਆ ਜਾਨਵਰ ਵੀ ਬੱਚਿਆਂ ਵਾਂਗ ਪਿਆਰਾ ਲਗਦਾ ਏ।" ਪਰਤਾਪੀ ਨੇ ਪੂਰੀ ਹਮ-ਦਰਦੀ ਨਾਲ ਕਿਹਾ।

"ਚਾਚੀ! ਪੁਛ ਕੁਛ ਨਾ। ਮੇਰੇ ਅੰਦਰ ਅਜੇ ਤਕ ਭਾਂਬੜ ਬਲਦੇ ਨੇ ਪਏ। ਮੇਰਾ......ਮੇਰਾ ਕਲੇਜਾ ਵੱਢੀਦਾ ਏ ਪਿਆ। ਕਿਸੇ ਵੇਲੇ ਉਹ ਭੁੱਲਦੇ ਨਹੀਂ। ਮੈਂ...ਮੈਂ...।" ਚੇਤੂ ਇਕੋ ਵਾਰ ਫਿੱਸ ਪਿਆ। ਅੱਖਾਂ ਅੱਗੇ ਬਾਂਹ ਦੇ ਕੇ ਉਹ ਬੱਚਿਆਂ ਵਾਂਗ ਰੋਣ ਲਗ ਪਿਆ।

"ਵੇ ਹੌਂਸਲਾ ਕਰ। ਏਨਾ ਤਾਂ ਤੂੰ ਓਦਣ ਨਹੀਂ ਸੈਂ ਰੋਇਆ, ਜਿੱਦਣ ਤੇਰਾ ਪਿਉ ਮਰਿਆ ਸੀ।" ਪਰਤਾਪੀ ਨੇ ਧੀਰਜ ਦੇਂਦਿਆਂ ਕਿਹਾ।

"ਓਦਣ ਤਾਂ ਮੇਰੀ ਬਾਂਹ ਤੂੰ ਫੜ ਲਈ ਸੀ। ਤੂੰ ਮੇਰੀ ਮਾਂ ਵੀ ਬਣ ਗਈ ਸੈਂ ਤੇ ਪਿਉ ਵੀ। ਅੱਜ ਮੈਂ ਕੱਲ੍ਹਾ ਰਹਿ ਗਿਆ ਈ, ਚਾਚੀ ਭਰੀ ਵਸਦੀ ਦੁਨੀਆਂ ਵਿਚ ਕੱਲ੍ਹਾ। ਨਾ ਓੜੂ ਨਾ ਬਹੋੜੂ, ਨੰਗ ਮਲੰਗ, ਰੋਹੀ ਦੇ ਛਾਂਗੇ ਹੋਏ ਰੁੱਖ ਵਾਂਗ ਕੱਲ੍ਹਾ, ਜਿਸ ਉਤੇ ਕਾਂ ਦੇ ਆਹਲਣਾ ਪੌਣ ਜੋਗੀ ਵੀ ਟਾਹਣੀ ਨਹੀਂ ਹੁੰਦੀ।" ਚੇਤੂ ਨੇ ਬੜੀ ਔਖਿਆਈ ਨਾਲ ਆਪਣੇ ਆਪ 'ਤੇ ਕਾਬੂ ਪਾਉਂਦਿਆਂ ਕਿਹਾ।

"ਇਹ ਤਾਂ ਹੈ ਈ। ਪਰ ਹੁਣ ਤਾਂ ਜੇਰਾ ਕੀਤਿਆਂ ਈ ਸਰੇਗਾ।"

"ਬਥੇਰਾ ਜੇਰਾ ਕਰਦਾਂ, ਪਰ ਦਿਲ ਨਹੀਂ ਟਿਕਦਾ। ਤੂੰ ਤਾਂ ਮਾਂ ਏਂ। ਤੇਰੇ ਸਾਮ੍ਹਣੇ ਰੋ ਕੇ ਦਿਲ ਹੌਲਾ ਕਰ ਲਿਆ ਏ। ਹੋਰ ਕਿਸੇ ਦੇ ਸਾਮ੍ਹਣੇ ਤਾਂ ਮੈਂ ਰੋ ਵੀ ਨਹੀਂ ਸਕਦਾ। ਮੈਂ ਜਾਣਦਾਂ, ਕਿ ਲੋਕ ਕੀ ਆਹੰਦੇ ਨੇ। ਮੈਨੂੰ ਰੋਂਦਾ ਵੇਖ ਕੇ ਹਸਦੇ ਨੇ। ਉਹਨਾਂ ਭਾਣੇ ਉਹ ਬਟੇਰੇ ਸਨ। ਪਰ ਮੇਰੇ ਦਿਲ ਤੋਂ ਪੁਛ ਕੇ ਕੋਈ ਨਹੀਂ ਵੇਖਦਾ, ਕਿ ਉਹ ਮੇਰੇ ਕੀ ਲਗਦੇ ਸਨ। ਕੋਈ ਝੇਡਾਂ ਕਰਨ ਵਾਲੇ ਏਥੋਂ ਤਕ ਆਹੰਦੇ ਨੇ, ਅਖੇ: ਚੇਤੂ ਇਉਂ ਰੋਂਦਾ ਏ, ਜਿਵੇਂ ਪਲੇਠੀ ਦਾ ਪੁੱਤ ਮਰ ਗਿਆ ਹੋਵੇ। ਪਰ ਉਹ ਨਹੀਂ ਸੋਚਦੇ, ਕਿ ਜੀਹਦੀਆਂ ਅੱਖਾਂ ਸਾਮ੍ਹਮਣੇ ਮੌਤ ਨੇ ਬਟੇਰੇ ਨਹੀਂ ਰਹਿਣ ਦਿਤੇ, ਉਹਦੇ ਭਾਗਾਂ 'ਚ ਪੁੱਤ ਕਿੱਥੋਂ। ਚਾਚੀ! ਹੱਛਾ, ਕੀ ਦੱਸਾਂ। ਮੇਰਾ ਦੁੱਖ ਮੈਂ ਈ ਜਾਣਦਾਂ। ਉਹਦੀ ਮਰਜ਼ੀ।"

"ਕੋਈ ਨਹੀਂ। ਐਨੀ ਨਾ ਦਿਲ ਨੂੰ ਲਾ। ਤੂੰ ਹੋਰ ਫੜ ਲਿਆਵੀਂ, ਤੇ ਪਾਲ ਲਈਂ। ਆਪੇ ਦਿਲ ਲੱਗ ਜਾਵੇਗਾ।" ਪਰਤਾਪੀ ਨੇ ਸੁਝਾਉ ਦਿਤਾ।

"ਨਹੀਂ ਚਾਚੀ! ਹੁਣ ਬੱਸ। ਬਟੇਰੇ ਫੜਨ ਤੇ ਰਖਣ ਵਾਲਾ ਚੇਤੂ ਮਰ ਗਿਆ ਏ। ਏਨਾ ਸੱਲ ਈ ਬਥੇਰਾ ਏ। ਏਨੀਆਂ ਵੀ ਤੇਰੇ ਨਾਲ ਕਰ ਚੱਲਿਆਂ। ਹੋਰ ਕਿਸੇ ਅੱਗੇ ਤਾਂ ਅੰਦਰ ਬਲਦੀ ਦਾ ਧੂੰ ਵੀ ਨਹੀਂ ਕੱਢੀ ਦਾ। ਵਾਹਵਾ।" ਚੇਤੂ ਅਗਲੇ ਘਰ ਨੂੰ ਤੁਰ ਗਿਆ।

ਗੱਲੇ ਕੱਥੇ ਖਿੜ ਖਿੜ ਹੱਸਣ ਵਾਲਾ ਚੇਤੂ ਗੁੰਮ-ਸੁੰਗ ਰਹਿਣ ਲਗ ਪਿਆ। ਨਾ ਉਹ ਕਿਸੇ ਨਾਲ—ਬਿਨਾਂ ਲੋੜ—ਬੋਲਦਾ, ਨਾ ਦਿਲ ਦੀ ਦਸਦਾ। ਪਾਣੀ ਭਰਨ ਤੋਂ ਵਿਹਲਾ ਸਮਾਂ ਉਹ ਅੰਦਰੇ ਪਿਆ ਗੁਜ਼ਾਰ ਦੇਂਦਾ। ਉਹ ਬਚਪਨ ਤੋਂ ਲੈ ਕੇ ਆਪਣੇ ਜੀਵਨ 'ਤੇ ਝਾਤੀ ਮਾਰਦਾ। ਹਰ ਪਲ ਤੇ ਹਰ ਥਾਂ ਉਹਨੂੰ ਸੁੰਞ ਹੀ ਸੁੰਞ ਨਜ਼ਰ ਆਉਂਦੀ। ਇਸ ਗੱਲ ਦੀ ਉਹਨੂੰ ਸਮਝ ਨਾ ਆਉਂਦੀ, ਕਿ ਉਹ ਕਿਉਂ ਜਿਉਂ ਰਿਹਾ ਹੈ। ਬੱਸ, ਉਹ ਸਾਹ ਲੈ ਰਿਹਾ ਸੀ; ਨਹੀਂ, ਸਾਹ ਵਰੋਲ ਰਿਹਾ ਸੀ। ਉਹਦੀ ਭੁੱਖ ਘਟ ਗਈ। ਉਹਦਾ ਸਰੀਰ ਲਿੱਸਾ ਪੈ ਗਿਆ। ਛੱਬੀ-ਸਤਾਈ ਸਾਲ ਦੀ ਉਮਰ ਵਿਚ ਹੀ ਉਸਦੇ ਮੂੰਹ ਉਤੇ ਝੁਰੜੀਆਂ ਪੈਣ ਲਗ ਪਈਆਂ। ਉਹ ਸਮੇਂ ਤੋਂ ਪਹਿਲਾਂ ਹੀ ਬੁੱਢਾ ਨਜ਼ਰ ਆਉਣ ਲੱਗ ਪਿਆ।

ਉਹਨੇ ਸਾਰਿਆਂ ਨਾਲੋਂ ਸਾਂਝ ਤੋੜ ਲਈ। ਏਥੋਂ ਤਕ, ਕਿ ਉਹਨੇ ਸਾਂਈਂ ਕੋਲ ਜਾਣਾ ਵੀ ਛਡ ਦਿਤਾ। ਸ਼ਹਾਬ ਕੋਲ ਵੀ ਹੁਣ ਕਦੇ ਨਾ ਬਹਿੰਦਾ। ਚਾਚੀ ਪਰਤਾਪੀ ਵੀ ਬੁਲਾਉਂਦੀ, ਤਾਂ ਉਹ ਓਨਾਂ ਉਤਰ ਦੇਂਦਾ, ਜਿੰਨੇ ਖੁਣੋ ਸਰਦਾ ਨਾ।

ਛੇ ਮਹੀਨਿਆਂ ਵਿਚ ਹੀ ਉਹ ਸੁਕ ਕੇ ਹੱਡੀਆਂ ਦਾ ਪਿੰਜਰ ਰਹਿ ਗਿਆ।

"ਚੇਤੂ ! ਪੁੱਤ, ਇਉਂ ਤੂੰ ਕਿੰਨਾ ਚਿਰ ਤਰੇਂਗਾ ? ਆਪਣੀ ਸ਼ਕਲ ਤਾਂ ਵੇਖ।" ਚਾਚੀ ਪਰਤਾਪੀ ਨੇ ਸੱਚੀ ਹਮਦਰਦੀ ਨਾਲ ਕਿਹਾ।

"ਚਾਚੀ ! ਹੁਣ ਤਾਂ ਜਿੰਨੀ ਛੇਤੀ ਮੁੱਕ ਜਾਈਏ, ਚੰਗਾ ਏ। ਕੀ ਲੈਣਾ ਏਂ ਹੋਰ ਜਿਉਂ ਕੇ।" ਚੇਤੂ ਦਾ ਮਨ ਪੂਰੀ ਨਿਰਾਸਤਾ ਵਿਚ ਡੁੱਬਾ ਹੋਇਆ ਸੀ।

"ਇਉਂ ਨਾ ਆਖ ਵੇ ! ਮੇਰੇ ਜੀ ਨੂੰ ਕੁਝ ਹੁੰਦਾ ਏ। ਮੈਂ ਤੈਨੂੰ ਛੋਟੇ ਜੇਹੇ ਨੂੰ ਪਾਲਿਆ ਏ। ਤੇਰੇ ਵਾਸਤੇ ਮੇਰੇ ਦਿਲ ਵਿਚ ਪੁੱਤਰਾਂ ਵਰਗਾ ਮੋਹ ਏ। ਮੇਰੇ ਆਖੇ ਲੱਗ। ਜਾਹ, ਇਕ ਵਾਰ ਗੰਗਾ ਨ੍ਹਾ ਆ। ਗੰਗਾ ਨਹੀਂ ਜਾਣਾ, ਤਾਂ ਅੰਬਰਸਰ ਇਸ਼ਨਾਨ ਕਰ ਆ। ਤੈਨੂੰ ਬਿੱਲੀ ਦਾ ਸਰਾਕ ਲੱਗ ਗਿਆ ਏ। ਹੋਰ ਕੁਝ ਨਹੀਂ।" ਪਰਤਾਪੀ ਨੇ ਆਪਣੇ ਦਿਲ ਦਾ ਵਹਿਮ ਪਰਗਟ ਕਰ ਦਿਤਾ।

"ਸਾਰੀ ਉਮਰ ਮੇਰਾ ਸਰਾਫ ਕਿਸੇ ਨੂੰ ਨਾ ਲੱਗਾ ਤੇ ਮੈਨੂੰ ਬਿੱਲੀ ਦਾ ਲੱਗ ਗਿਆ ? ਮੈਂ ਨਹੀਂ ਕਿਤੇ ਜਾਣਾ।" ਚੇਤੂ ਨੇ ਨਾਂਹ ਵਿਚ ਸਿਰ ਫੇਰਦਿਆਂ ਕਿਹਾ।

"ਜਿਦ ਨਹੀਂ ਕਰੀਦੀ। ਬੀਬਾ ਪੁੱਤ। ਆਹੰਦੇ ਨੇ ਬਿੱਲੀ ਦਾ ਪਾਪ ਸੱਤਾਂ ਕੁਲਾਂ ਸਿਰੋਂ ਨਹੀਂ ਲਾਹਿੰਦਾ। ਤੂੰ ਅੰਬਰਸਰ ਇਸ਼ਨਾਨ ਜਰੂਰ ਕਰ ਆ। ਮੇਰੇ ਆਖੇ। ਮੇਰੇ ਵਾਸਤੇ। ਮੈਂ ਤੇਰੀ ਮਾਂ ਆਂ। ਮੇਰਾ ਆਖਿਆ ਨਹੀਂ ਮੋੜਨਾ।" ਉਸ ਵੇਲੇ ਪਰਤਾਪੀ ਦੇ ਅੰਦਰ ਸੱਚਮੁੱਚ ਇਕ ਮਾਂ ਵਾਲਾ ਪਿਆਰ ਬੋਲ ਰਿਹਾ ਸੀ।

ਚੇਤੂ ਨੇ ਪਲ-ਕੁ ਰੁਕ ਕੇ ਧਰਤੀ 'ਤੇ ਨਿਗਾਹ ਟਿਕਾਈ ਉਤਰ ਦਿਤਾ, "ਤੇਰਾ ਆਖਿਆ ਨਹੀਂ ਮੋੜਾਂਗਾ। ਮੈਂ ਦਵਾਲੀ ਨੂੰ ਅੰਬਰਸਰ ਇਸ਼ਨਾਨ ਕਰ ਆਵਾਂਗਾ। ਪਰ ਮੈਂ ਹੁਣ ਕਿਸੇ ਪੁੰਨ ਪਾਪ ਨੂੰ ਨਹੀਂ ਮੰਨਦਾ। ਮੇਰਾ ਦਿਲ ਟੁੱਟ ਗਿਆ ਏ।" ਓਸੇ ਤਰਾਂ ਨੀਂਵੀਂ ਪਾਈ ਉਹ ਬਾਹਰ ਨੂੰ ਤੁਰ ਗਿਆ।

ਚੇਤੂ ਆਪਣੇ ਬੂਹੇ ਅੱਗੇ ਕੰਧ ਨੂੰ ਹੱਥ ਪਾਈ ਖਲਾ ਸੀ, ਉਦਾਸਿਆ ਚਿਹਰਾ, ਗ਼ਮ ਵਿਚ ਡੁੱਬਾ ਹੋਇਆ। ਉਹ ਕੁਛ ਸੋਚ ਰਿਹਾ ਸੀ। ਸ਼ਾਇਦ ਸੋਚ ਸ਼ਕਤੀ ਉਹਦਾ ਸਾਥ ਹੀ ਛੱਡ ਗਈ ਸੀ। ਉਹ ਅੰਦਰੋਂ ਬਾਹਰੋਂ ਸੱਖਣਾ ਹੋ ਗਿਆ ਸੀ, ਸੁੰਞੇ ਆਹਲਣੇ ਦੇ ਪੰਛੀ ਵਾਂਗ, ਉਦਾਸ, ਇਕੱਲਾ।

ਆਪਣੇ ਵਿਹੜੇ ਵਿਚ ਫਿਰਦੀ ਜੈਨਾ ਵਾਰ ਵਾਰ ਉਹਦੇ ਵੱਲ ਵੇਖ ਰਹੀ ਸੀ। ਉਹਦੀ ਜਵਾਨੀ ਅਜੇ ਢਲੀ ਨਹੀਂ ਸੀ, ਢਲਨ ਦੇ ਦਿਨ ਨੇੜੇ ਆ ਗਏ ਜਾਪ ਰਹੇ ਸਨ। ਪਰ ਉਹਦੀ ਜਵਾਨੀ ਦੀ ਭੁੱਖ ਕਦੇ ਨਹੀਂ ਸੀ ਮਿਟੀ। ਉਹ

ਅੰਦਰੇ ਅੰਦਰ ਦੁਖੀ ਸੀ। ਦੁਖੀ ਜੈਨਾ ਦਾ ਦਿਲ ਦੁਖੀ ਚੇਤੂ ਵੱਲ ਵੇਖ ਕੇ ਤਰਸ ਨਾਲ ਭਰ ਗਿਆ। ਉਹ ਕੰਧ ਕੋਲ ਆ ਕੇ ਕਾਣਾ ਜੇਹਾ ਘੁੰਡ ਕਢੀ ਬੋਲੀ, "ਏਨਾ ਹੇਰਵਾ ਲਾਇਆਂ ਤਾਂ ਕੁਛ ਨਹੀਂ ਬਣਨਾ। ਜਿਉਂਦੇ ਰਹਿਣ ਵਾਸਤੇ ਤੈਨੂੰ ਕੁਛ ਕਰਨਾ ਚਾਹੀਦਾ ਏ।"

ਚੇਤੂ ਨੇ ਜੈਨਾ ਵੱਲ ਵੇਖਿਆ। ਉਹ ਓਸੇ ਨੂੰ ਸੁਣਾ ਕੇ ਕਹਿ ਰਹੀ ਸੀ। ਪਲ ਦਾ ਪਲ ਚੇਤੂ ਨੂੰ ਯਕੀਨ ਨਾ ਆਇਆ, ਕਿ ਉਸ ਦਿਨ ਹਜ਼ਾਰ ਹਜ਼ਾਰ ਗਾਹਲ ਕਢਣ ਵਾਲੀ ਜੈਨਾ ਓਸੇ ਨਾਲ ਗੱਲਾਂ ਕਰ ਰਹੀ ਸੀ "ਕੀ ਕਰਾਂ?" ਚੇਤੂ ਨੇ ਉਦਾਸ ਜੇਹੀ ਸੁਰ ਵਿਚ ਕਿਹਾ। "ਤੇ ਹੋਰ ਜਿਉਂ ਕੇ ਲੈਣਾ ਵੀ ਕੀ ਏ। ਕਿਸੇ 'ਤੇ ਕੋਈ ਭਰੋਸਾ ਨਹੀਂ ਰਿਹਾ। ਦੁਨੀਆਂ ਵਿਚ ਸਭ ਠੱਗੀ ਧੋਖਾ ਈ ਰਹਿ ਗਿਆ ਏ।"

"ਠੀਕ ਏ। ਤੈਨੂੰ ਮੇਰੇ 'ਤੇ ਗਿਲ੍ਹਾ ਏ। ਸਾਰੇ ਜ਼ਨਾਨੀ ਊਂ ਈ ਝੂਠੀ ਆਹੰਦੇ ਨੇ। ਪਰ ਦੱਸ, ਉਸ ਵੇਲੇ ਮੈਂ ਹੋਰ ਕੀ ਕਰਦੀ। ਤੂੰ ਵੀ, ਓਦੋਂ ਪਿਛੋਂ ਕਦੇ ਫੀਮ ਵੀ ਨਹੀਂ ਮਾਰੀ। ਹੱਛਾ, ਰਾਜੀ ਰਹੁ। ਸਾਡਾ ਅੱਲਾ ਵਾਲੀ। ਪਰ ਮੈਂ ਹੁਣ ਇਸ ਕੈਦ ਵਿਚ ਬਹੁਤਾ ਚਿਰ ਨਹੀਂ ਰਹਿਣਾ। ਤੂੰ ਆਪਣੇ ਦਿਲ ਵਿਚ ਸੋਚ ਲਈਂ।" ਕਹਿੰਦੀ ਹੋਈ ਜੈਨਾ ਅੰਦਰ ਚਲੀ ਗਈ।

ਤੇ ਚੇਤੂ ਕਈ ਦਿਨ ਸੋਚਦਾ ਰਿਹਾ। ਪਰ ਕਿਸੇ ਵੀ ਸੋਚ ਨੇ ਉਹਨੂੰ ਹੁੰਗਾਰਾ ਨਾ ਭਰਿਆ। ਉਹ ਕਿਸੇ ਨਾਲ ਇਸ ਬਾਰੇ ਸਲਾਹ ਵੀ ਨਹੀਂ ਸੀ ਕਰ ਸਕਦਾ। ਸਾਂਈਂ ਨਾਲ ਸਲਾਹ ਕਰਾਂ? ਨਹੀਂ। ਉਹ ਪਰਲੇ ਜ਼ਮਾਨੇ ਦਾ ਛੱਟਿਆ ਫੂਕਿਆ ਏ। ਉਹ ਹਰ ਗੱਲ ਵਿਚ ਮਾੜੀ ਸਲਾਹ ਈ ਦੇਵੇਗਾ। ਫਿਰ ਬਾਬੇ ਸ਼ਹਾਬ ਨਾਲ। ਊਂਹੂੰ! ਇਹ ਵੀ ਨਹੀਂ। ਇਕੋ ਜੀਅ ਮੇਰਾ ਦਰਦੀ ਏ, ਚਾਚੀ ਪਰਤਾਪੀ। ਪਰ ਉਹਦੇ ਨਾਲ ਮੈਂ ਇਸ ਬਾਰੇ ਕੀ ਗੱਲ ਕਰ ਸਕਦਾਂ। ਹੱਛਾ, ਪਹਿਲਾਂ ਦਵਾਲੀ ਅਸ਼ਨਾਨ ਕਰ ਆਈਏ। ਨਾਲੇ ਓਥੇ ਅਰਦਾਸ ਕਰਾਂਗੇ। ਫੇਰ ਆ ਕੇ ਕੋਈ ਜੁਗਤ ਸੋਚਾਂਗੇ। ਜੈਨਾ ਨੂੰ ਈ ਪੁਛਾਂਗੇ, ਕਿ ਉਹ ਕੀ ਸਲਾਹ ਦੇਂਦੀ ਏ।'

ਤੀਸਰੇ ਦਿਨ ਚੇਤੂ ਦੀਵਾਲੀ ਇਸ਼ਨਾਨ ਕਰਨ ਤੁਰ ਗਿਆ। ਉਹਨੇ ਅੰਮ੍ਰਿਤਸਰ ਸਰੋਵਰ ਵਿਚ ਇਸ਼ਨਾਨ ਕੀਤਾ। ਉਹਦੇ ਆਸੇ ਪਾਸੇ ਬਹੁਤੇਰੇ ਸ਼ਰਧਾਲੂ ਇਸ਼ਨਾਨ ਕਰ ਰਹੇ ਸਨ। ਕੋਈ ਗੁਰਮੁਖ ਉੱਚੀ ਉੱਚੀ ਉਚਾਰ

ਰਹੇ ਸਨ :

'ਰਾਮਦਾਸ ਸਰੋਵਰਿ ਨਾਤੇ ।
ਸਭਿ ਉਤਰੇ ਪਾਪ ਕਮਾਤੇ ।'

'ਕਿਸੇ ਭਾਗਾਂ ਵਾਲੇ ਦੇ ਪਾਪ ਉਤਰ ਜਾਂਦੇ ਹੋਣਗੇ । ਅਸੀਂ ਅਜੇਹੇ ਪਾਪ ਕਰਕੇ ਜੰਮੇ ਆਂ, ਜਿਹੜੇ ਸਿਵੇ ਤਕ ਨਾਲ ਜਾਣਗੇ ।' ਚੇਤੂ ਸੋਚ ਰਿਹਾ ਸੀ । 'ਹੱਛਾ, ਸੱਚੇ ਦਿਲੋਂ ਮੱਥਾ ਟੇਕਾਂਗੇ । ਖਵਰੇ ਉਤਰ ਈ ਜਾਣ । ਪਰ ਕਿੱਥੋਂ ।' ਚੇਤੂ ਨੂੰ ਆਪਣੇ ਭਾਗਾਂ ਉਤੇ ਭਰੋਸਾ ਨਹੀਂ ਸੀ । ਫਿਰ ਵੀ ਉਹਨੇ ਹਰਿਮੰਦਰ ਸਾਹਿਬ ਮੱਥਾ ਟੇਕਿਆ । ਉਹਨੇ ਸਵਾ ਰੁਪੈ ਦਾ ਪਰਸਾਦ ਵੀ ਚੜ੍ਹਾਇਆ । ਉਹਨੇ ਹਰਿ ਕੀ ਪਉੜੀ ਤੋਂ ਚੁਲੀਆਂ ਵੀ ਲਈਆਂ । ਫਿਰ ਵਾਪਸ ਪਰਤਣ ਲਗਿਆਂ ਉਹਨੇ ਹਰਿਮੰਦਰ ਸਾਹਿਬ ਦੇ ਸਾਮ੍ਹਣੇ ਸ਼ਰਧਾ ਨਾਲ ਮੱਥਾ ਰਗੜਿਆ, ਪਾਪ ਬਖ਼ਸ਼ਾਏ ਤੇ ਅਰਦਾਸਾਂ ਕੀਤੀਆਂ । ਉਹਦੇ ਮਨ ਨੂੰ ਕਾਫ਼ੀ ਸ਼ਾਂਤੀ ਮਿਲੀ ।

ਰਾਤ ਨੂੰ ਉਹਨੇ ਪਰਦਖਣਾ ਵਿਚ ਬਹਿ ਕੇ ਦੀਪਮਾਲਾ ਵੇਖੀ । ਸੁਨਹਿਰੀ ਮੰਦਰ ਉਤੇ ਜਗਦੀਆਂ ਮੋਮਬੱਤੀਆਂ, ਜੋਤਾਂ ਤੇ ਬਿਜਲੀ ਦਿਆਂ ਲਾਟੂਆਂ ਦੀ ਹੇਠਾਂ ਪਵਿੱਤਰ ਜਲ ਵਿਚ ਝਲਕਦੀ ਲੋ । ਬਹੁਤ ਮਨ-ਮੋਹਨਾ ਨਜ਼ਾਰਾ ! "ਆਹਾ !" ਚੇਤੂ ਦੇ ਮੂੰਹੋਂ ਸੁਤੇ-ਸਿੱਧ ਨਿਕਲ ਗਿਆ । ਫਿਰ ਉਹਨੇ ਆਤਸ਼ਬਾਜ਼ੀ ਚਲਦੀ ਵੇਖੀ । ਆਤਸ਼ਬਾਜ਼ੀ, ਅੱਗ ਦੀ ਖੇਡ । ਹਵਾਈਆਂ, ਗੋਲੇ, ਚਰਖੜੀਆਂ, ਚਕਰ, ਅਨਾਰ, ਫੁਲਝੜੀਆਂ । ਇਕ ਇਕ ਵਿਚ ਸੱਤ ਸੱਤ ਰੰਗ । ਇਹ ਅਦਭੁਤ ਨਜ਼ਾਰਾ ਵੇਖ ਕੇ ਚੇਤੂ ਹੈਰਾਨ ਰਹਿ ਗਿਆ । ਉਸ ਵੇਲੇ ਉਹ ਆਪਣੇ ਜੀਵਨ ਦੀਆਂ ਸਭ ਉਦਾਸੀਆਂ ਭੁੱਲ ਗਿਆ ।

ਅਗਲੇ ਦਿਨ ਸ਼ਾਮ ਹੁੰਦਿਆਂ ਤਕ ਉਹ ਵਾਪਸ ਪਿੰਡ ਆ ਪੁੱਜਾ ।

## ੨੬

"ਚੇਤੂ, ਆ ਗਿਆ ਏਂ ?" ਉਮਰਦੀਨ ਨੇ ਉਹਨੂੰ ਬੜੀ ਹੈਰਾਨੀ ਨਾਲ ਵਿਹੰਦਿਆਂ ਪੁਛਿਆ। "ਤੇਰੇ ਪਿਛੋਂ ਪਿੰਡ ਵਿਚ ਬੜਾ ਕੁਛ ਹੋ ਗਿਆ ਏ।"

"ਕੀ ਹੋ ਗਿਆ ਏ ? ਸੁੱਖ ਤਾਂ ਹੈ ?" ਕਿਸੇ ਅਚੇਤ ਭੈ ਥੱਲੇ ਚੇਤੂ ਦਾ ਦਿਲ ਧੜਕਣ ਲੱਗ ਪਿਆ।

"ਈਦੇ ਜੁਲਾਹੇ ਦੀ ਨੋਂਹ ਰਾਤੀਂ ਨਿਕਲ ਗਈ।" ਉਮਰਦੀਨ ਨੇ ਅਗੂਾਂ ਇਹ ਨਾਂ ਦੱਸਿਆ, ਕਿ ਉਹ ਤੇਰਾ ਨਾਂ ਲੈਂਦੇ ਹਨ।

"ਹੈਂ ? ਇਹ ਕੀ ਬਣੀ ?" ਹੈਰਾਨੀ ਨਾਲ ਚੇਤੂ ਦਾ ਮੂੰਹ ਟੱਡਿਆ ਰਹਿ ਗਿਆ।

"ਇਕ ਦਿਨ ਤਾਂ ਇਹ ਕੁਛ ਬਣਨਾ ਹੀ ਸੀ। ਗਿੱਠ ਜਿੰਨੇ ਜੁਆਕ ਨਾਲ ਵਿਆਹ ਦਿਤੀ ਸਾਨੇ। ਉਹਨਾਂ ਦੀ ਪਹਿਲੇ ਦਿਨੋਂ ਮੀਜਾ ਨਹੀਂ ਮਿਲੀ।" ਕਹਿੰਦਾ ਹੋਇਆ ਉਮਰਦੀਨ ਅਗੂਾਂ 'ਲੰਘ ਗਿਆ।

ਦੀਵਾਲੀ ਦੀ ਰਾਤ ਜੈਨਾ ਗਵਾਂਢੀ ਮਾਛਕੀਆਂ ਦੇ ਮੁੰਡੇ ਨਾਲ ਨਿਕਲ ਗਈ। ਲੋਕਾਂ ਆਖਿਆ, ਉਹ ਮਾਪਿਆਂ ਸਹੁਰਿਆਂ ਦੀ ਵੱਢ ਗਈ ਸੀ, ਪਰ ਕਿਸੇ ਇਨਸਾਫ਼ ਵਾਲੇ ਇਹ ਨਾ ਸੋਚਿਆ, ਕਿ ਮੁਟਿਆਰ ਜੈਨਾ ਨਾਲ ਜਣਦਿਆਂ ਸਹੇੜਦਿਆਂ ਕਿੰਨਾ ਪਾਪ ਕੀਤਾ ਸੀ।

ਘਰਦਿਆਂ ਨੂੰ ਪਤਾ ਲੱਗਾ, ਤਾਂ ਉਹਨਾਂ ਚੇਤੂ ਦਾ ਨਾਮ ਲੈਣਾ ਸ਼ੁਰੂ ਕਰ ਦਿਤਾ। ਉਹਨਾਂ ਪਿੰਡ ਦੀ ਜੂਹ ਭਾਲੀ, ਪਿੰਡ ਦੀ ਪੰਚਾਇਤ ਕੱਠੀ ਕੀਤੀ। ਉਹਨਾਂ ਕਿਹਾ, "ਚੇਤੂ ਦੀਵਾਲੀ ਵੇਖਣ ਨਹੀਂ ਗਿਆ, ਏਸ ਬਹਾਨੇ ਉਹ ਦੋ ਦਿਨ ਲੋਕਾਂ ਦੀਆਂ ਅੱਖਾਂ ਤੋਂ ਉਹਲੇ ਹੋ ਗਿਆ ਏ। ਉਹ ਜੈਨਾ ਨੂੰ ਲੈ ਕੇ ਕਿਧਰੇ ਨਿਕਲ ਗਿਆ ਏ।" ਈਦੇ ਦਾ ਸਾਰਾ ਟੱਬਰ ਏਹਾ ਇਲਜ਼ਾਮ ਲਾ ਰਿਹਾ ਸੀ।

'ਚੇਤੂ ਦੀਵਾਲੀ ਵੇਖਣ ਗਿਆ ਏ। ਓਸੇ ਰਾਤ ਜੈਨਾ ਘਰੋਂ ਨਿਕਲ ਗਈ ਹੈ। ਜ਼ਰੂਰ ਦਾਲ ਵਿਚ ਕੁਛ ਕਾਲਾ ਕਾਲਾ ਹੈ।' ਕੁਛ ਸੁਣਨ ਵਾਲਿਆਂ ਦੇ ਦਿਲਾਂ

ਵਿਚ ਵੀ ਸ਼ੱਕ ਪੈ ਗਿਆ ਤੇ ਅਜੇਹਾ ਸ਼ੱਕ ਪੈਣਾ ਸੁਭਾਵਕ ਸੀ ।

"ਲੰਬਰਦਾਰ ਜੀ ! ਦੱਸੋ, ਹੁਣ ਕੀ ਕੀਤਾ ਜਾਵੇ ।"ਈਦੇ ਨੇ ਰੋਣ ਵਾਲਾ ਮੂੰਹ ਬਣਾ ਕੇ ਹੱਥ ਮਲਦਿਆਂ ਪੁੱਛਿਆ ।

"ਕਰਨਾ ਕੀ ਏ । ਥਾਣੇ ਜਾ ਕੇ ਪਰਚਾ ਦੇ ਦਿਹੋ । ਚੇਤੂ ਦਾ ਕੋਈ ਸਾਕ ਸਰਬੰਧੀ ਤਾਂ ਹੈ ਨਹੀਂ, ਜਿੱਥੋਂ ਉਹਨੂੰ ਭਾਲਿਆ ਜਾ ਸੱਕੇ ।" ਨੰਬਰਦਾਰ ਨੇ ਥਾਣੇ ਦਾ ਰਾਹ ਦੱਸ ਦਿਤਾ, ਜੋ ਉਹਦਾ ਸੁਭਾਂ ਸੀ ; ਜਾਂ ਜਿਸ ਵਾਸਤੇ ਸਰਕਾਰ ਨੇ ਉਹਨੂੰ ਥਾਪਿਆ ਹੋਇਆ ਸੀ ।

ਨੰਬਰਦਾਰ ਨੂੰ ਨਾਲ ਲੈ ਕੇ ਜੁਲਾਹੇ ਥਾਣੇ ਜਾ ਪਹੁੰਚੇ । ਥਾਣੇ ਦੇ ਅਚਾ-ਰਜਾਂ ਨੇ ਨਜ਼ਰ ਨਿਆਜ਼ ਲੈ ਕੇ ਰਪਟ ਲਿਖ ਲਈ, ਤੇ ਅਗਲੇ ਦਿਨ ਸਵੇਰੇ ਦਰਸ਼ਨ ਦੇਣ ਦਾ ਵਾਹਦਾ ਕੀਤਾ । ਜੁਲਾਹੇ ਹੌਲੇ ਹੋ ਕੇ ਲੱਤਾਂ ਧੂੰਹਦੇ ਸੋਤੇ ਪਏ ਘਰ ਪਰਤੇ । ਵਾਰਸ ਸ਼ਾਹ ਦੇ ਕਥਨ ਅਨੁਸਾਰ ਉਹਨਾਂ ਨਾਲ ਸੱਚਮੁੱਚ ਓਹਾ ਹੋਈ :

'ਨਾਲੇ ਰੰਨ ਖੁੱਸੀ, ਨਾਲੇ ਕੰਨ ਪਾਟੇ'

ਰੱਸਾ ਭਰ ਸੂਰਜ ਚੜ੍ਹਦਿਆਂ ਤਕ ਇਕ ਛੋਟਾ ਥਾਣੇਦਾਰ ਤੇ ਦੋ ਸਿਪਾਹੀ ਪਿੰਡ ਵਿਚ ਆ ਉਤਰੇ । ਚੌਕੀਦਾਰ ਨੇ ਉਹਨਾਂ ਵਾਸਤੇ ਮੰਜੇ ਡਾਹ ਦਿਤੇ ਤੇ ਫਿਰ ਈਦੇ ਨੂੰ ਜਾ ਵਾਜ ਮਾਰੀ । ਨਾਲ ਹੀ ਉਹਨੂੰ ਆਏ ਠਾਕਰਾਂ ਦੇ ਜਲ-ਪਾਨ ਵਾਸਤੇ ਸਮਝਾ ਦਿਤਾ । ਫਜਲਾ ਸਹਿੰਸੀਆਂ ਘਰੋਂ ਕੁੱਕੜ ਲੈਣ ਚਲਾ ਗਿਆ, ਤੇ ਈਦਾ ਥਾਣੇਦਾਰ ਸਾਮ੍ਹਣੇ ਹੱਥ ਜੋੜ ਕੇ ਆ ਖਲਾ । ਚੌਕੀਦਾਰ ਏਨੇ ਤਕ ਨੰਬਰਦਾਰ ਤੇ ਪਾਣੀ ਭਰਦੇ ਚੇਤੂ ਨੂੰ ਵੀ ਬੁਲਾ ਲਿਆਇਆ ।

ਖ਼ਬਰ ਸੁਣ ਕੇ ਅੱਧਾ ਪਿੰਡ ਕੱਠਾ ਹੋ ਗਿਆ । ਇਕ ਪਾਸੇ ਈਦਾ ਤੇ ਇਕ ਪਾਸੇ ਚੇਤੂ ਹੱਥ ਜੋੜੀ ਭੋਇੰ 'ਤੇ ਬੈਠੇ ਸਨ । ਵੇਖਣ ਵਾਲਿਆਂ ਦੀ ਸਮੁੱਚੀ ਰਾਏ ਬਾਰੇ ਜਾਨਣਾ ਬੜਾ ਔਖਾ ਸੀ । ਕਿਸੇ ਮਨਚਲੇ ਦੇ ਚਿਹਰੇ 'ਤੇ ਖਚਰੀ ਜੇਹੀ ਮੁਸਕ-ਰਾਹਟ ਸੀ, ਕਿਸੇ ਕਰੋਧੀ ਦੇ ਮੱਥੇ 'ਤੇ ਤਿਉੜੀਆਂ ਤੇ ਕਿਸੇ ਭਲੇ ਦਿਲ ਵਾਲੇ ਦੇ ਮੂੰਹ ਉਤੇ ਗੰਭੀਰ ਉਦਾਸੀ ਛਾਈ ਹੋਈ ਸੀ । ਪੁਲਸ ਵਾਲੇ ਲੱਗੇ ਦੁੱਧ ਦਾ ਦੁੱਧ ਤੇ ਪਾਣੀ ਦਾ ਪਾਣੀ ਨਿਤਾਰਨ । ਪਰ ਵਧੇਰੇ ਫ਼ਿਕਰ ਉਹਨਾਂ ਨੂੰ ਦੁੱਧ ਤੋਂ ਮਲਾਈ ਲਾਹੁਣ ਦਾ ਸੀ । ਦੁਪਹਿਰ ਤਕ ਪੋਣ ਛਾਣ ਹੁੰਦੀ ਰਹੀ । ਈਦੇ ਕਾ ਸਾਰਾ ਟੱਬਰ ਇਕੋ ਸਾਹੇ ਚੇਤੂ ਸਿਰ ਇਲਜ਼ਾਮ ਲਾ ਰਹੇ ਸਨ, ਤੇ ਚੇਤੂ ਇਨਕਾਰ ਕਰ ਰਿਹਾ ਸੀ । ਪੰਚਾਇਤ ਵਿਚੋਂ ਕਿਸੇ ਨੇ ਵੀ ਛਾਤੀ ਠੋਕ ਕੇ ਕਿਸੇ ਇਕ ਧਿਰ

ਦੀ ਹਮਾਇਤ ਨਾ ਕੀਤੀ ।

"ਨੰਬਰਦਾਰਾ ! ਦੀਹਦਾ ਏ, ਇਹ ਝਗੜਾ ਏਥੇ ਨਹੀਂ ਨਿਬੜਨਾ । ਓਥੇ ਜਾ ਕੇ ਹੀ ਨਿਬੜੇਗਾ । ਅਜੇ ਵੇਲਾ ਈ, ਚੇਤੂ ਨੂੰ ਸਮਝਾ ਲੈ । ਇਹ ਜਨਾਨੀ ਵਾਪਸ ਕਰ ਦੇਵੇ ਤੇ ਮੈਂ ਮਾਮਲਾ ਏਥੇ ਈ ਰਫ਼ਾ-ਦਫ਼ਾ ਕਰ ਦਿਆਂਗਾ । ਨਹੀਂ ਤਾਂ ਤੈਨੂੰ ਪਤਾ ਏ ਮੇਰੀ ਕਲਮ ਦਾ । ਸੱਤ ਸਾਲ ਤੋਂ ਘੱਟ ਨਹੀਂ ਜਾਣ ਲਗਾ । ਜਾਹ, ਇਹਨੂੰ ਪਾਸੇ ਕਰਕੇ ਸਮਝਾ ਲੈ ।" ਥਾਣੇਦਾਰ ਨੇ ਨੰਬਰਦਾਰ ਨੂੰ ਇਸ਼ਾਰਾ ਕਰਦਿਆਂ ਕਿਹਾ !

ਨੰਬਰਦਾਰ ਚੇਤੂ ਨੂੰ ਪਰ੍ਹੇ ਤੋਂ ਦੂਰ ਲੈ ਗਿਆ । "ਕਿਉਂ ਭਈ ! ਸਮਝੀ ਠਾਣੇਦਾਰ ਦੀ ਰਮਜ ? ਇਕ ਤਾਂ ਇਹਨਾਂ ਠਾਕਰਾਂ ਦੀ ਕੁਛ ਪੂਜਾ ਕਰ ਦਿਹ । ਦੂਸਰੇ, ਜਨਾਨੀ ਵਾਪਸ ਕਰ ਦਿਹ । ਤੂੰ ਉਸ ਛੱਟੀ ਫੂਕੀ ਜੁਲਾਹ ੀ ਦਾ ਅਚਾਰ ਪੌਣਾ ਏਂ ?"

"ਲੰਬਰਦਾਰਾ ! ਤੇਰੇ ਪਿੰਡੇ ਦੀ ਸਹੁੰ ਏਂ, ਜੇ ਮੇਰੇ ਵਿਚ ਰਤਾ ਵੀ ਮੈਲ ਹੋਵੇ । ਅਣਤੋਲੀ ਧਰਤੀ 'ਤੇ ਖਲੇ ਆਂ, ਮੈਨੂੰ ਏਸੇ ਦੀ ਮਾਰ ਵੱਜੇ । ਮੈਨੂੰ ਜੈਨਾ ਦਾ ਕੋਈ ਪਤਾ ਨਹੀਂ । ਮੈਂ ਦਵਾਲੀ ਗਿਆਂ, ਤੇ ਓਥੋਂ ਘਰ ਆ ਗਿਆਂ । ਜੇਹੋ ਜੇਹੀ ਮਰਜੀ ਤੂੰ ਸਹੁੰ ਲੈ ਲਾ । ਸੌ ਵਰ੍ਹੇ ਤਕ ਵੀ ਮੇਰੇ ਵਿਚ ਕੋਈ ਪੋਲ ਨਿਕਲ ਆਵੇ, ਤਾਂ ਨੀਂਵੇਂ ਥਾਂ ਬਹਾ ਲਈਂ ।" ਚੇਤੂ ਨੇ ਬੜੀ ਨਿਮਾਣੀ ਜੇਹੀ ਸੁਰ ਵਿਚ ਕਿਹਾ ।

"ਉਇ ਤੂੰ ਸੌਂਹਾਂ ਸੁਗੰਧਾਂ ਦੀ ਗੱਲ ਛੱਡ । ਅਖੇ:

'ਚੋਰਾਂ, ਯਾਰਾਂ, ਆਸ਼ਕਾਂ, ਕਸਮਾਂ ਨਾਲ ਵਿਹਾਰ ।'

ਮੇਰੇ ਅੱਗੇ ਸਿੱਧੀ ਗੱਲ ਕਰ ।" ਨੰਬਰਦਾਰ ਨੇ ਚੇਤੂ ਦੀਆਂ ਸੌਂਹਾਂ ਉਤੇ ਬੇਇਤਬਾਰੀ ਕਰਦਿਆਂ ਕਿਹਾ ।

"ਫਿਰ ਜਿਵੇਂ ਮਰਜੀ ਊ, ਧਿਆ ਲੈ ਲੈ । ਮੈਨੂੰ ਜੈਨਾ ਦਾ ਕੋਈ ਪਤਾ ਨਹੀਂ ਊਂ । ਮੈਂ ਨਿਮਾਣੀ ਗਊ ਈ, ਨੰਬਰਦਾਰਾ ! ਮੈਂ ਬੇਦੋਸ਼ਾ ਮਾਰੀਦਾ ਈ ਪਿਆ ।" ਚੇਤੂ ਨੇ ਇਕਤਰਾਂ ਵਾਸਤਾ ਪਾਇਆ ।

"ਪਰ ਕਦੇ ਤਾਂ ਤੁਹਾਡੀਆਂ ਰਲ ਚਰਦੀਆਂ ਸਨ । ਓਦੋਂ ਐਵੇਂ ਤਾਂ ਨਹੀਂ ਸੀ ਲਾਲਾ– ਲਾਲਾ ਹੋ ਗਈ ।" ਨੰਬਰਦਾਰ ਨੇ ਰੁਹਬ ਪਾਉਣ ਦੇ ਇਰਾਦੇ ਨਾਲ ਕਿਹਾ ।

"ਓਦੋਂ ਵੀ ਨਿਰਾ ਸੁੱਕਾ ਉਲਾਹਮਾ ਸਈ, ਨਿਰੋਲ ਸੁੱਕਾ। ਮੈਂ ਤਾਂ ਬਿਨਾਂ ਗੁਨਾਹ ਕੀਤੇ ਈ ਭੇੜਿਆ ਗਿਆ ਸਾਂ।"

"ਚਲੋਂ, ਮੈਂ ਤਾਂ ਮੰਨ ਲੈਂਦਾ, ਪਰ ਠਾਣੇਦਾਰ ਨੂੰ ਕੌਣ ਮਨਾਵੇ। ਉਹਨੂੰ ਪੂਰਾ ਜਕੀਨ ਏਂ, ਕਿ ਜਨਾਨੀ ਤੇਰੇ ਕੋਲ ਏ।"

"ਫਿਰ ਮੇਰਾ ਆਸਰਾ ਤਾਂ ਤੂੰ ਈ ਏਂ। ਮੈਂ ਬੇਦੋਸਾ ਮਰਦਾ ਈ ਪਿਆ। ਬਚਦਾ ਆਂ, ਤਾਂ ਬਚਾਂ ਲੈ। ਹੋਰ ਮੈਂ ਕੀਹਦੇ ਅੱਗੇ ਫਰਯਾਦ ਕਰਾਂ।"

"ਵੇਖ ਚੇਤੂ! ਮੈਂ ਤੇਰਾ ਬੁਰੇਗੀਰ ਨਹੀਂ। ਖਸਮਾ ਨੂੰ ਖਾਂਦੀ ਏ ਕੁੱਤੀ ਜੁਲਾਹੀ। ਤੂੰ ਆਪਣੀ ਜਾਨ ਬਚਾਉਣ ਦਾ ਕੋਈ ਚਾਰਾ ਕਰ ਲੈ। ਤੈਨੂੰ ਪਤਾ ਏ, ਠਾਣੇਦਾਰ ਖਾਣਪੀਣ ਵਾਲਾ ਬੰਦਾ ਏ। ਤੇ ਐਵੇਂ ਖੂਹ ਪਈ ਇੱਟ ਹੁਣ ਸੁੱਕੀ ਨਿਕਲਨੀ ਨਹੀਂ ਉਂ। ਅੱਗੇ ਭਈ, ਤੂੰ ਆਪਣਾ ਪੜ੍ਹਿਆ ਵਿਚਾਰ ਲੈ।"

"ਮੈਂ ਕੀ ਵਚਾਰਨਾ ਏਂ। ਜਿਹੜੇ ਵੀਹ-ਤੀਹ ਮੰਗਦੇ ਨੇ, ਦਿਹੋ।"

"ਵੀਹ-ਤੀਹ ? ਹੇਂਹਿ !" ਨੰਬਰਦਾਰ ਨੇ ਵਿਅੰਗ ਨਾਲ ਹਸਦਿਆਂ ਕਿਹਾ। "ਤੂੰ ਸਾਗ ਤੋੜਨ ਵਿਚ ਫੜਿਆ ਹੋਇਆ ਏਂ ? ਜਨਾਨੀ ਦਾ ਮਾਮਲਾ ਏ। ਏਥੇ ਵੀਹਾਂ ਨਾਲ ਨਹੀਂ ਸਰਨਾ, ਸੈਂਕੜਿਆਂ ਦੀ ਗੱਲ ਕਰ।"

"ਜਿੱਥੇ ਮਰਜੀ ਉ ਹੱਥ ਲੁਆ ਲੈ। ਮੇਰੇ ਕੋਲ ਐਸ ਵੇਲੇ ਪੰਜਾਹ ਤੋਂ ਵੱਧ ਇਕ ਧੇਲਾ ਨਹੀਂ ਉਂ।" ਚੇਤੂ ਨੇ ਆਪਣੇ ਵੱਲੋਂ ਸੱਚੋ ਸੱਚ ਦੱਸ ਦਿਤਾ।

"ਚਲੋ ਫਿਰ ਠਾਣੇ ਚਲਦੇ ਆਂ। ਇਹ ਤਾਂ ਕੰਧਾਂ ਚੋਂ ਰੁਪਈਏ ਕਢ ਲੈਂਦੇ ਨੇ। ਤੈਨੂੰ ਨੇਕ ਸਲਾਹ ਨਹੀਂ ਰੁਚਦੀ, ਤਾਂ ਤੇਰੀ ਮਰਜ਼ੀ।" ਨੰਬਰਦਾਰ ਨਾਰਾਜ਼ ਹੋ ਕੇ ਤੁਰ ਗਿਆ।

ਪੋਲੀਸ ਵਾਲੇ 'ਸੁੱਕੀ-ਮਿੱਸੀ' ਰੋਟੀ ਖਾ ਕੇ ਈਦੇ ਤੇ ਚੇਤੂ ਨੂੰ ਨਾਲ ਲੈ ਕੇ ਥਾਣੇ ਨੂੰ ਤੁਰ ਗਏ।

ਰਾਤ ਉਹਨਾਂ ਚੇਤੂ ਨੂੰ ਬਹੁਤ ਮਾਰਿਆ। ਏਸ ਸੇਵਾ ਜਾਂ ਖੇਚਲ ਬਦਲੇ ਉਹਨਾਂ ਦੋਹਾਂ ਧਿਰਾਂ ਤੋਂ ਮਜ਼ਦੂਰੀ ਵਸੂਲ ਕੀਤੀ। ਉਹਨਾਂ ਈਦੇ ਨੂੰ ਕਿਹਾ 'ਚੇਤੂ ਨੂੰ ਮਾਰ ਮਾਰ ਕੇ ਅਸੀਂ ਬਕਾਂ ਲੈਂਦੇ ਆਂ। ਵੇਖੀਂ ਬਟੇਰੇ ਵਾਂਗ ਪਟਾਖਦਾ, ਕਿ ਜਨਾਨੀ ਕਿੱਥੇ ਹੈ। ਪਰ ਇਸ ਬਦਲੇ ਸਿਪਾਹੀਆਂ ਦਾ ਨਜ਼ਰਾਨਾ ਤਾਰਨਾ ਪਵੇਗਾ।'

ਚੇਤੂ ਉਤੇ ਉਹ ਏਸ ਗੱਲੋਂ ਗੁੱਸੇ ਸਨ, ਕਿ ਉਹ ਸਿਰਫ਼ ਪੰਜਾਹ ਰੁਪੈ ਹੀ ਦੇਣੇ ਮੰਨਦਾ ਸੀ। ਇਸਤਰਾਂ ਉਹਨੇ ਪੁਲੀਸ ਦੀ ਤੋਹੀਨ ਕੀਤੀ ਸੀ, ਬੜਾ ਬੱਜਰ

ਪਾਪ। ਪਰ ਰਾਤ ਭਰ ਮਾਰ-ਕੁਟਾਈ ਕਰਕੇ ਵੀ ਉਹ ਗ਼ਰੀਬ ਚੇਤੂ ਕੋਲੋਂ ਪੰਜਾਹ ਰੁਪੈ ਤੋਂ ਵੱਧ ਵਸੂਲ ਨਾ ਕਰ ਸੱਕੇ। ਸ਼ਾਇਦ ਉਹਨਾਂ ਨੂੰ ਯਕੀਨ ਹੋ ਗਿਆ, ਕਿ ਚੇਤੂ ਬਹੁਤ ਸੱਚਾ ਤੇ ਈਮਾਨਦਾਰ ਬੰਦਾ ਸੀ। ਉਹਨੇ ਮੱਲੋ ਮੱਲੀ ਦੇ ਮਹਿਮਾਨਾਂ ਕੋਲੋਂ ਕੁਝ ਵੀ ਲੁਕਾ ਕੇ ਨਹੀਂ ਰਖਿਆ ਸੀ।

ਅਗਲੇ ਦਿਨ ਏਨੇ ਭਰੋਸੇ ਉਤੇ ਚੇਤੂ ਨੂੰ ਛੱਡ ਦਿਤਾ ਗਿਆ, ਕਿ ਜਦੋਂ ਲੋੜ ਹੋਵੇਗੀ, ਨੰਬਰਦਾਰ ਉਹਨੂੰ ਪੇਸ਼ ਕਰ ਦੇਵੇਗਾ।

ਇਕ ਰਾਤ ਥਾਣੇ ਗੁਜ਼ਾਰ ਕੇ ਚੇਤੂ ਆਪਣੇ ਖੋਲੇ ਵਿਚ ਆ ਪਿਆ। ਸਾਰੀ ਰਾਤ ਉਹ ਮਾਰ ਦੀ ਪੀੜ ਨਾਲ ਤੜਪਦਾ ਰਿਹਾ। ਕਦੇ ਉਹ ਸੋਚਣ ਲੱਗ ਪੈਂਦਾ, 'ਆਖਰ ਕਿਹੜੇ ਪਾਪ ਦੀ ਸਜ਼ਾ ਮਿਲੀ ਏ ਮੈਨੂੰ। ਮੈਂ ਤਾਂ ਕੁਛ ਨਹੀਂ ਸੀ ਕੀਤਾ। ਜੇ ਕੋਈ ਥੋੜੀ ਬਹੁਤੀ ਛੇੜਖਾਨੀ ਹੋਈ ਵੀ ਸੀ, ਤਾਂ ਜੈਨਾ ਵੱਲੋਂ। ਉਹਨੇ ਮੰਗਿਆ, ਤੇ ਮੈਂ ਉਹਨੂੰ ਜਰਦਾ ਤੇ ਕੜਾਹ ਖਾਣ ਨੂੰ ਲਿਆ ਦਿਤਾ। ਉਹਨੇ ਹੱਮੇ ਨਾਲ ਕਿਹਾ, ਤਾਂ ਮੈਂ ਉਸ ਤੋਂ ਪੈਸੇ ਨਾ ਲਏ। ਵੱਧ ਤੋਂ ਵੱਧ, ਸਿਰਫ਼ ਹੱਥ ਨਾਲ ਹੱਥ ਛੁਹੋਣ ਦੇ ਚੋਰ ਸਾਂ। ਹੋਰ ਅਸਾਂ ਕੀ ਕੀਤਾ ਸੀ। ਤੇ ਉਹਦਾ ਫਲ ਮਿਲਿਆ ਆਹ। ਇਹ ਰੱਬ ਦਾ ਇਨਸਾਫ਼ ਏ ?'

ਚੇਤੂ ਅਨਪੜ੍ਹ ਸੀ, ਨਹੀਂ ਤਾਂ ਉਹ ਰੱਬ ਨੂੰ ਨਿਹੋਰਾ ਦੇਣ ਲੱਗਾ ਗ਼ਾਲਿਬ ਦਾ ਇਹ ਸ਼ਿਅਰ ਜ਼ਰੂਰ ਦੁਹਰਾਉਂਦਾ :

'ਨਾ-ਕਰਦਾ ਗੁਨਾਹੋਂ ਕੀ ਭੀ ਹਸਰਤ ਕੀ ਮਿਲੇ ਦਾਦ,
ਯਾ ਰਬ ਅਗਰ ਇਨ ਕਰਦਾ-ਗੁਨਾਹੋਂ ਕੀ ਸਜ਼ਾ ਹੈ।'

ਦਸਵੇਂ ਦਿਨ ਪਤਾ ਲਗ ਗਿਆ, ਕਿ ਜੈਨਾ ਮਾਛੀਆਂ ਦੇ ਮੁੰਡੇ ਨਵਾਬ ਨਾਲ ਗਈ ਸੀ। ਪਰ ਚੇਤੂ ਨੂੰ ਹੁਣ ਇਸ ਨਾਲ ਕੀ ਫ਼ਰਕ ਪੈ ਸਕਦਾ ਸੀ। ਉਹਨੂੰ ਮਾਰ ਪੈ ਚੁਕੀ ਸੀ। ਉਹਦੀ ਜਮ੍ਹਾਂ-ਪੂੰਜੀ ਖੁੱਸ ਗਈ ਸੀ। ਸਭ ਤੋਂ ਵੱਡੀ ਗੱਲ, ਉਹਦੀ ਬਦਨਾਮੀ ਹੋ ਚੁਕੀ ਸੀ। ਉਹ ਕਿਸੇ ਨੂੰ ਮੂੰਹ ਵਿਖਾਉਣ ਜੋਗਾ ਨਹੀਂ ਸੀ ਰਿਹਾ। ਤਿੰਨ ਦਿਨ ਉਹ ਭੁੱਖਾ-ਤਿਹਾਇਆ ਅੰਦਰੇ ਪਿਆ ਰਿਹਾ।

"ਓਇ ਚੇਤੂ ! ਹੁਣ ਅੰਦਰ ਪੈ ਕੇ ਮਰ ਜਾਣਾ ਈਂ ? ਉਠ, ਰੋਟੀ ਖਾਹ।" ਸ਼ਗਾਰਾ ਸਿੰਘ ਨੇ ਢੁੱਕਾ ਹੋਇਆ ਬੂਹਾ ਹੱਥ ਨਾਲ ਲਾਹੁੰਦਿਆਂ ਕਿਹਾ।

"ਸ਼ਗਾਰਾ ਸਿਹਾਂ ! ਰੋਟੀ ਨੂੰ ਤਾਂ ਵੱਢਿਆ ਰੂਹ ਨਹੀਂ ਕਰਦਾ। ਪਰਸੋਂ ਦਾ ਮਾੜਾ ਮਾੜਾ ਤਾਪ ਹੋ ਗਿਆ ਏ।" ਲੰਮਾ ਪਿਆ ਚੇਤੂ ਮੰਜੇ 'ਤੇ ਉਠ ਕੇ ਬਹਿ ਗਿਆ।

"ਓਇ, ਛੱਡ ਠਾਂਹ, ਕਮਲਿਆਂ ਵਾਲੀਆਂ ਗੱਲਾਂ। ਚਾਚੀ ਤੇਰਾ ਫਿਕਰ ਰ ਕਰ ਮਰਨ-ਹਾਕੀ ਹੋਈ ਪਈ ਏ। ਉਠ, ਤਕੜਾ ਹੋ।" ਦੂਸਰਿਆਂ ਦੀ ਰੀਸ ਾਲ ਸ਼ੰਗਾਰਾ ਸਿੰਘ ਵੀ ਮਾਂ ਨੂੰ ਚਾਚੀ ਹੀ ਆਖਿਆ ਕਰਦਾ ਸੀ।

"ਚਾਚੀ ਪਰਤਾਪੀ ? ਉਹ ਤਾਂ ਕੋਈ ਸਤਜੁਗੀ ਮਾਂ ਏਂ। ਲਿਆ, ਉਹਦੇ ੱਥਾਂ ਦੀ ਬੁਰਕੀ ਖਾ ਲੈਂਦਾਂ। ਮੁੜਕੇ ਨਾ ਲਿਆਵੀਂ। ਉਹਨੂੰ ਆਖੀਂ, ਚੇਤੂ ਨੂੰ ਾਧਾ ਪੀਤਾ ਬਖਸ਼ ਦੇਵੇ। ਵਾਹਵਾ! ਮਰ ਗਏ ਅੱਲਾ ਦੇ ਲੋਕ, ਨਾ ਹਿਰਖ, ਨਾ ਸੋਸ।" ਚੇਤੂ ਨੇ ਥਾਲੀ ਵਿਚੋਂ ਇਹ ਫੁਲਕਾ ਫੜ ਲਿਆ। ਉਹ ਅੰਨ ਦਾ ਆਖ਼ਰੀ ਭੋਰਾ ਸੀ, ਜੋ ਉਹਨੇ ਮੂੰਹ ਪਾਇਆ।

ਫੇਰ ਕਿਸੇ ਨੇ ਚੇਤੂ ਨੂੰ ਬਾਹਰ ਨਿਕਲਦਾ ਨਹੀਂ ਵੇਖਿਆ। ਦੁਵੱਲੀ ਮਾਰ ਦੇ ਮਾਰੇ ਉਹਦਾ ਸਰੀਰ 'ਤੇ ਮਨ, ਦੋਵੇਂ ਹਾਰ ਗਏ। ਦਸਵੇਂ ਦਿਨ ਸ਼ਹਾਬ ਨੇ ਸਵੇਰੇ ਜਾ ਕੇ ਵੇਖਿਆ, ਤਾਂ ਚੇਤੂ ਅੰਦਰ ਮਰਿਆ ਪਿਆ ਸੀ। ਸਤਾਈ-ਅਠਾਈ ਸਾਲ ਦਾ ਬੁੱਢਾ ਚੇਤੂ ਆਪਣੀ ਲੰਮੀ ਉਮਰ ਭੋਗ ਕੇ ਦੁਨੀਆਂ ਤੋਂ ਚਲਿਆ ਗਿਆ ਸੀ।

ਸੀਤਲ ਭਵਨ,
ਮਾਡਲ ਗਰਾਮ,
ਲੁਧਿਆਣਾ।

**ਸੋਹਣ ਸਿੰਘ 'ਸੀਤਲ'**
25–10–73

